ਲੱਗਦਾ, ਵਾਂ ਕਿਧਰੇ ਕਿਧਰੇ ਅਜੇਹੇ ਪਦ ਵਰਤੇ ਹਨ ਜੋ ਵਾਰਸ ਵੇਲੇ ਪ੍ਰਚਲਤ ਨਾ ਸਨ ਅਰ ਕਿਧਰੇ ਇੱਕੋ ਗੱਲ ਨੂੰ ਦੋਬਾਰਾ ਆਖ ਸੁਨਾਇਆ ਹੈ ॥

ਇਸ਼ਕ ਬਾਦਸ਼ਾਹੀ ਅੱਗੇ ਸ਼ਰਹ ਹੋਈ, ਥਾਨਾਂ ਕੋਤਵਾਲੀ ਜਿਉਂ ਤੈਹਸੀਲ ਧਾਰੇ ॥

ਏਹ ਬੈਂਤ ਪੁਰਾਨੀ ਹੀਰ ਵਿੱਚ ਨਹੀਂ ਤੇ ਨਾ ਹੀ ਏਹ ਬੰਦ ਹੈ, ਥਾਨਾ ਤੈਹਸੀਲ ਨਵੇਂ ਪਦ ਹਨ ਪੈਹਲੇ ਤੈਹਸੀਲ ਨੂੰ ਪਰਗਨਾ ਆਖਦੇ ਸਨ ਅਰ ਥਾਨੇ ਨਹੀਂ ਸੀ ਹੁੰਦੇ, ਹਾਂ ਵੱਡੇ ਵੱਡੇ ਸ਼ੈਹਰਾਂ ਵਿਚ ਕੋਤਵਾਲੀ ਜ਼ਰੂਰ ਸੀ, ਵਾਰਸ ਹੋਰਾਂ ਏਹ ਪਦ ਕਾਨੂੰ ਵਰਤਨੇ ਸਨ, ਫੇਰ ਇਕ ਥਾਂ ਲਿਖਿਆ ਹੈਃ—

ਸਦੀ ਤੇਰ੍ਹਵੀਂ ਵਾਂਗ ਨਾ ਯਕੜੀ ਹਾਂ, ਹੁਕਮ ਨਾਲ ਰਸੂਲ ਅਲਾਹ ਦੇ ਨੀ ॥

ਵਾਰਸ ਬਾਰ੍ਹਵੀਂ ਸਦੀ ਵਿੱਚ ਹੋਇਆ ਸੀ, ਸਦੀ ਤੇਰ੍ਹਵੀਂ ਦੀ ਬੁਰਿਆਈ, ਤੇਰ੍ਹਵੀਂ ਸਦੀ ਦੇ ਅੰਤ ਵਿੱਚ ਸ਼ਾਇਰਾਂ ਨੇ ਕਰਾਣੀ ਸ਼ੁਰੂ ਕੀਤੀ, ਪੈਹਲੇ ਈ ਅਗਲੇ ਆਨ ਵਾਲੇ ਸਮੇ ਦਾ ਕੋਈ ਜ਼ਿਕਰ ਕਰਕੇ ਤਸ਼ਬੀਹ ਨਹੀਂ ਦੇਂਦਾ ਤੇ ਪੁਰਾਨੀ ਹੀਰ ਵਿੱਚ ਵੀ ਏਹ ਬੈਂਤ ਨਹੀਂ । ਹੋਰ ਵੇਖੋ ਇਕੋ ਗੱਲ ਨੂੰ ਦੋਬਾਰਾ ਲਿਖਿਆ ਹੈਃ—

ਵਾਰਸ ਸ਼ਾਹ ਪਰ ਅਸਾਂ ਮਾਲੂਮ ਕੀਤਾ, ਜੱਟੀ ਜੋਗੀ ਦੋਵੇਂ ਇੱਕੋ ਹਾਨ ਦੇ ਨੀ । ਵਾਰਸ ਸ਼ਾਹ ਮਨ੍ਹੇ ਕੀਤੇ ਰੈਹਨ ਨਾਰੀਂ, ਜੱਟੀ ਜੋਗੀ ਦੋਵੇਂ ਇਕ ਹਾਨ ਦੇ ਨੀ ॥

ਏਸ ਗੱਲ ਦਾ ਨਿਰਨਾ ਕਰਨਾ ਕਿ ਕੇਹੜੇ ਬੈਂਤ ਨਵੇਂ ਹਨ ਤੇ ਕੇਹੜੇ ਪੁਰਾਨੇ ਫੇਰ ਔਖਾ ਹੈ । ਪਰ ਏਹਨਿਆਂ ਵਾਧਿਆਂ ਪਿੱਛੋਂ ਇੱਕ ਨੁਸਖੇ ਦਾ ਲੱਭਨਾ ਜਿਸ ਵਿੱਚ੯੦੦ਬੈਂਤ ਵਧੀਕ ਹੋਨ ਅਸਚਰਜ ਹੈ । ਸ਼ੇਰ ਖਾਨ ਦਾ ਜੰਡਿਆਲਾ ਸਭ ਜਾਨਦੇ ਸਨ ਕੋਈ ਲੁਕੀ ਛਿਪੀ ਥਾਂ ਨਹੀਂ ਸੀ । ਉਥੋਂ ਜਾਕੇ ਏਹ ਨੁਸਖ਼ਾਂ ਹਰ ਕੋਈ ਲਿਆ ਸਕਦਾ ਸੀ ਅਰ ਜਦ ਮੁਕੱਮਲ ਹੀਰ ਛਾਪੀ ਜੋ ਮੀਆਂ ਹਦਾਇਤ ਉੱਲਾ ਨੇ ਸੋਧੀ ਤਾਂ ਵੀ ਏਸ ਕਲਮੀ ਨੁਸਖੇ ਦੀ ਪੜਤਾਲ ਹੋਈ, ਖਬਰੇ ਕੀ ਸੱਚ ਹੈ ਲਿਖਨ ਵਾਲੇ ਜਾਨਨ ਪਰ ਮੀਆਂ

ਪੀਰਾਂ ਦਿੱਤਾ ਦੀ ਲਿਖੀ ਹੋਈ ਜ਼ੁਲੈਖਾਂ ਨੂੰ ਵੇਖਨੇ ਹਾਂ ਤਾਂ ਪਤਾ ਲੱਗਦਾ ਹੈ ਕਿ ਉਹ ਚੰਗੇ ਬੈਂਤ ਲਿਖ ਕੇ ਵਿੱਚ ਪਾ ਸੱਕਨ ਯੋਗ ਹਨ, ਪਰ ਅੱਜ ਕੱਲ ਵਾਕਫ਼ ਕਾਰ ਇਸ ਵੱਡੀ ਹੀਰ ਨੂੰ ਨਿਰੋਲ ਵਾਰਸ ਦੀ ਕ੍ਰਿਤ ਨਹੀਂ ਮੰਨਦੇ (ਵੇਖੋ ਦੀਬਾਚਾ ਕਿੱਸਾ ਹੀਰ ਰਾਂਝਾ, ਕ੍ਰਿਤ ਰੁਸ਼ਤਾ) ਅਰ ਲੇਖਕ ਦੀ ਵੀ ਏਹੀ ਰਾਇ ਹੈ, ਕਿ ਵੱਡੀ ਹੀਰ ਵਿੱਚ ਢੇਰ ਮਿਲਾਵਟ ਹੈ, ਹਰ ਬੰਦ ਵਿੱਚ ਬੈਂਤ ਵਧਾਇ ਗਏ ਹਨ ॥

ਸੋਹਣੀ ਵਾਰਸ:—ਏਹ ਕਿੱਸਾ ਨਵਾਂ ਛਪਿਆ, ਹਕੀਮ ਮਿਰਜ਼ਾ ਅਬਦੁੱਲ ਹਮੀਦ ਦਾ "ਤਾਲੀਫ਼" ਕੀਤਾ ਹੈ, ਪਰ ਅਸਲ ਵਿੱਚ ਵਾਰਸ ਦਾ ਬਨਾਯਾ ਕਿੱਸਾ ਨਹੀਂ। ਇਸ ਗੱਲ ਦੀ ਪੁਸ਼ਟੀ ਲਈ ਕੇਈ ਦਲੀਲਾਂ ਹਨ:-(੧) ਦੋ ਸੌ ਵਰਹੇ ਤੋਂ ਵਧੀਕ ਕਿੱਸੇ ਨੂੰ ਵਾਰਸ ਦੀ ਸੋਹਣੀ ਦਾ ਪਤਾ ਨਾਂ ਲੱਗਾ ਤੇ ਹੁਨ ਏਹ ਕਿੱਥੋਂ ਲੱਭੀ, ਏਸ ਗੱਲ ਦਾ ਪਤਾ ਛਾਪਨ ਵਾਲਿਆਂ ਨਹੀਂ ਦਿੱਤਾ। ਹੀਰ ਦੇ ਬੈਂਤ ਵੱਡੇ ਨੱਢੇ ਵੱਡੇ ਸਭ ਨੂੰ ਯਾਦ ਸਨ ਦੋ ਸੌ ਸਾਲ ਤੋਂ ਵੱਧ ਹੋ ਚੁਕੇ ਹੀਰ ਮਸ਼ਹੂਰ ਸੀ, ਕਦੀ ਏਹ ਹੋ ਸੱਕਦਾ ਹੈ ਕਿ ਉਸੇ ਕਵੀ ਦੀ ਰਚਨਾ ਸੋਹਣੀ ਦਾ ਕਿਸੇ ਨੂੰ ਪਤਾ ਨਾਂ ਹੋਵੇ। ਕੀ ਵਾਰਸ ਲਿਖ ਕਿ ਏਹਨੂੰ ਦੱਬ ਗਿਆ ਸੀ ਤੇ ਹੁਨ Archaeological ਪੁਰਾਤਨ ਵਸਤਾਂ ਢੂੰਡਨ ਤੇ ਖੋਜਨ ਵਾਲੇ ਮੈਹਕਮਾ ਨੇ ਕਿਧਰੋਂ ਪੁੱਟ ਕੱਢੀ, ਜੇ ਸੱਚ ਮੁੱਚ ਇਸ ਤਰਹਾਂ ਲੱਭੀ ਸੀ ਤਾਂ ਤੇ ਮੁਅੱਲਫ਼ ਕੱਠਾ ਕਰਕੇ ਪ੍ਰਕਾਸ਼ਤ ਕਰਨ ਵਾਲਿਆਂ ਦੀ ਬੜੀ ਵਡਿਆਈ ਹੈ ਪਰ ਤਾਂ ਜੇ ਅਪਨੀ ਖੋਜ ਦਾ ਸਿੱਟਾ ਲੋਕਾਂ ਨੂੰ ਵਿਸਥਾਰ ਨਾਲ ਦੱਸਦੇ॥

(੨) ਏਹ ਸੋਹਣੀ,ਫ਼ਜ਼ਲ ਸ਼ਾਹ ਦੀ ਸੋਹਣੀ ਦੀ ਨਕਲ ਜਾਪਦੀ ਹੈ ਜਾਂ ਫ਼ਜ਼ਲ ਦੀ ਸੋਹਣੀ ਇਸਦੀ। ਮਜ਼ਮੂਨ ਮਿਲਦੇ ਹਨ, ਹਰ ਬੰਦ ਦੀ ਸੁਰਖ਼ੀ ਮਿਲਦੀ ਹੈ, ਸੋਹਣੀ ਦੇ ਪੈਹਲ ਦੂਜੇ ਪੰਜਵੇਂ ਆਦ ਵਰ੍ਹਿਆਂ ਦਾ ਜੋ ਹਾਲ ਲਿਖਿਆ ਹੈ ਉਹ ਤਾਂ ਫ਼ਜ਼ਲ ਨਾਲ ਬਿਲ ਕੁਲ ਮਿਲਦਾ ਹੈ ॥

ਵਰ੍ਹੇ ਪੰਜਵੇਂ ਢੂੰਡੀਆਂ ਸੋਹਣੀ ਦੀ, ਮਾਉਂ ਗੁੰਦ ਕੇ ਖਾਸ ਸੁਵਾਰੀਆਂ ਸੀ ॥ ਵਰ੍ਹੇ ਛੇਵੇਂ ਦੀ ਗੁੱਡੀਆਂ ਖੇਡ ਦੀ ਸੀ,

ਸਦ ਪਿਆਰੀਆਂ ਅਹਿਲ ਸਹੇਲੀਆਂ ਨੂੰ ॥ ਵਰ੍ਹੇ ਸੱਤਵੇ ਪੜ੍ਹੇ ਕੁਰਾਨ ਸੋਹਣੀ, ਨਾਲ ਨੇਕ ਜ਼ਬਾਨ ਸਫ਼ਾ ਮੀਆਂ ਫ਼ਜ਼ਲ ਪੰਜਵੇਂ ਵਰ੍ਹੇ ਸੋਹਣੀ ਸੋਹਣੀ ਹੋਈ ਸੋਹਣੀ, ਹੁੱਕ ਸੋਹਣੀ ਦਾ ਸੀਸ ਗੁੰਦਿਆ ਨੇ ॥ ਛੇਵੇਂ ਵਰ੍ਹੇ ਸੋਹਣੀ ਗੁੱਡੀਆਂ ਨਾਲ ਖੇਡੇ, ਸੋਹਣੇ ਹਾਰ ਸ਼ਿੰਗਾਰ ਲਗਾਇਓਨੇ। ਸੱਤਵੇਂ ਵਰ੍ਹੇ ਸੋਹਣੀ ਬੀਵੀ ਕੋਲ ਬੈਠੀ, ਕਾਇਦਾ ਸ਼ੌਕ ਦੇ ਨਾਲ ਉਠਾਇਓ ਸੂ ॥ ਵਾਰਸ ਦੀ ਸੋਹਣੀ

ਪੜ੍ਹਨ ਵਾਲੇ ਸੱਜਨ ਆਪੇ ਹੀ ਵੇਖ ਲੈਨ ਕਿ ਦੋਵਾਂ ਵਿੱਚ ਕੀ ਕੁਝ ਫਰਕ ਹੈ, ਲਫਜ਼ਾਂ ਤੋਂ ਛੁੱਟ ਮਜ਼ਮੂਨ ਇੱਕ ॥

ਫੇਰ ਇਸ ਸੋਹਣੀ ਵਿੱਚ ਵੀ ਸੱਤ ਫੁਗਾਨ, ਫਜ਼ਲ ਵਾਂਗੂ ਦਿੱਤੇ ਹਨ। ਹੁਨ ਏਹ ਸਾਰੀਆਂ ਗੱਲਾਂ ਮਿਲਦੀਆਂ ਹਨ। ਕਿਸ ਨੇ ਅਸਲ ਬਨਾਈ ਅਰ ਕਿਸ ਨੇ ਨਕਲ। ਫਜ਼ਲ ਸ਼ਾਹ ਨੂੰ ਤੇ ਸੁਪਨੇ ਵੀ ਵਾਰਸ ਦੀ ਸੋਹਣੀ ਦਾ ਧਿਆਨ ਨਹੀਂ ਸੀ ਤਾਂ ਉਸ ਨਕਲ ਕਿਦੀ ਕਰਨੀ ਸੀ, ਜੇ ਨਕਲ ਹੈ ਤਾਂ ਵਾਰਸ ਦੇ ਨਾਂ ਮੜ੍ਹੀ ਹੋਈ ਸੋਹਣੀ ॥

( ੩ ) ਸੋਹਣੀ ਦੇ ਬੈਂਤਾਂ ਦੀ ਫਰੋਲ ਕਰੀਏ ਤਾਂ ਪਤਾ ਲਗਦਾ ਹੈ ਕਿ ਵਾਰਸ ਦਾ ਰਸ ਤੇ ਤਰੀਕਾ ਨਹੀਂ, ਹਾਂ ਇੱਕ ਥਾਂ ਕਰਤਾ ਨੇ ਗੁਲਾਮ ਤੇ ਜੱਟੀ ਦਾ ਝਗੜਾ, ਸੈਹਤੀ ਤੇ ਜੋਗੀ ਦੇ ਵਾਕ ਵਾਂਗੂੰ ਲਿਆ ਪਾਇਆ ਹੈ ਪਰ ਫਜ਼ਲ, ਕਿਸੇ ਹੋਰ ਕਿਸੇ ਵਿੱਚ ਜੀਕਨ ਕਾਦਰ ਦੀ ਸੋਹਣੀ, ਫਜ਼ਲ ਦੀ ਸੋਹਣੀ ਵਿੱਚ ਇਸ ਦਾ ਜ਼ਿਕਰ ਨਹੀਂ, ਜੇ ਏਹ ਵਾਰਸੀ ਸੋਹਣੀ ਪੁਰਾਣੀ ਤੇ ਸੱਚੀ ਹੁੰਦੀ ਤਾਂ ਫਜ਼ਲ ਤੇ ਕਾਦਰ ਜ਼ਰੂਰ ਜੱਟੀ ਗੁਲਾਮ ਦਾ ਜ਼ਿਕਰ ਕਰਦੇ ॥

(ਅ) ਸਾਕੀ ਦੇ ਪਿਆਲਾ ਭਰ ਕੇ ਖੁਮਰ ਵਾਲਾ........

ਏਹ ਫ਼ਾਰਸੀ ਦਾ ਦਸਤੂਰ ਵਾਰਸ ਨੇ ਕਦੀ ਨਹੀਂ ਵਰਤਿਆ, ਹੀਰ ਗਵਾਹ ॥

ਧੌਂਸੇ ਨਾਲ ਦਲਾਇਤੀ ਜ਼ੋਰ ਪਾਯਾ ਢੋਲ ਤਾਸ਼ੀਆਂ ਦੀ

ਘੁਮਕਾਰ ਬੋਲੀ ॥

ਵਾਰਸ ਦੇ ਵੇਲੇ ਅੰਗ੍ਰੇਜ਼ੀ ਬੱਾਜਾ ਨਹੀਂ ਸੀ। ਓਹ ਅੰਗ੍ਰੇਜ਼ਾਂ ਦੇ ਰਾਜ ਨਾਲ ਜਾਂ ਸਿੱਖਾਂ ਦੇ ਰਾਜ ਵਿਚ ਆਇਆ। ਕਿਸੇ ਦੇ ਅੰਤ ਵਿੱਚ ਕੋਈ ਤਾਰੀਖ ਜਾਂ ਸੰਨ ਬਨਾਨ ਦਾ ਨਹੀਂ ਦਿੱਤਾ ਜੀਕਨ ਹੀਰ ਵਿੱਚ ਦਿੱਤਾ ਹੈ। ਜੇ ਏਹ ਕਿੱਸਾ ਵਾਰਸ ਲਿਖਦਾ ਅਰ ਲਿਖਦਾ ਵੀ ਹੀਰ ਤੋਂ ਪਿੱਛੋਂ ਤਾਂ ਸੰਨ ਜਰੂਰ ਲਿਖਦਾ ਅਰ ਜੇ ਪੈਹਲੋਂ ਲਿਖਿਆ ਸਾਸੂ, ਤਾਂ ਹੀਰ ਵਿੱਚ ਉਸਦਾ ਜ਼ਿਕਰ ਹੁੰਦਾ। ਏਹਨਾਂ ਸਭ ਗੱਲਾਂ ਤੋਂ ਪਤਾ ਲਗਦਾ ਹੈ ਕਿ ਸੋਹਣੀ ਵਾਰਸ ਦੀ ਲਿਖੀ ਹੋਈ ਨਹੀਂ, ਕਿਸੇ ਹੋਰ ਕਵੀ ਨੇ ਅਜ ਕਲ ਬਨਾ ਵਾਰਸ ਦਾ ਨਾਮ ਦਾਖਲ ਕਰ ਪਬ-ਲਕ ਤੇ ਲੋਕਾਂ ਨੂੰ ਭੁਲੇਖੇ ਵਿੱਚ ਪਾਇਆ ਹੈ। ਸ਼ਾਵਾ ਸੁ, ਵਾਰਸ ਦੀ ਰੂਹ ਉਸਨੂੰ ਦੁਆ ਦੇ ਗੀ, ਪਰ ਏਨੀਂ ਗੱਲ ਅਸੀਂ ਵੀ ਆਖਨੇ ਹਾਂ ਕਿ ਇਸ ਸੋਹਣੀ ਦੇ ਲਿਖਨ ਵਾਲੇ ਕਵੀ ਨੇ ਹਿੰਮਤ ਚੰਗੀ ਕੀਤੀ ਅਰ "ਸ਼ਿਅਰ" ਚੰਗੇ ਲਿਖੇ ਸੂ, ਪਰ 'ਵਾਰਸ ਦਾ ਸੋਜ਼ ਤੇ ਰਸ ਹੈ ਨਹੀਂ, ਫ਼ਜ਼ਲ ਦੇ ਰੰਗ ਦੀ ਨਕਲ ਹੈ ॥

ਇਕ ਤਰਹਾਂ ਦੇ ਕਿੱਸਿਆਂ ਦਾ ਛਪਨਾ ਜਾਂ ਪੁਰਾਨੇ ਕਿੱਸਿ-ਆਂ ਵਿੱਚ ਵਧਾ ਘਟਾ ਹੋਨਾ ਤਦ ਤੀਕ ਬੰਦ ਨਾਂ ਹੋਸੀ ਜਦ ਤਕ ਪੰਜਾਬ ਵਿੱਚ ਇਕ ਜ਼ਬਰਦਸਤ ਤੇ ਪੱਕੀ ਕਮੇਟੀ ਅਪਨੀ ਲਿਟ੍ਰੇਚਰ ਨੂੰ ਸੁੱਧ ਰੱਖਨ ਤੇ ਹਫ਼ਾਜ਼ਤ ਕਰਨ ਦਾ ਜ਼ਿੰਮਾ ਨਾਂ ਉਠਾਏ, ਜੇ ਏਹੋ ਹਾਲ ਰਿਹਾ ਤਾਂ ਥੋੜੇ ਚਿਰਾਂ ਤਕ ਕਿਸੇ ਕਵੀ ਦੀ ਸੁੱਧ ਰਚਨਾਂ ਦਾ ਮਿਲਨਾ ਔਖਾ ਹੋ ਜਾਏਗਾ ॥

ਵੱਡੀ ਹੀਰ ਦੇ ਪਿੱਛੇ ਇਕ ਮੇਰਾਜ ਨਾਮਾ ਵਾਰਸ ਸ਼ਾਹ ਦਾ ਬਨਾਇਆ ਲਿਖਿਆ ਹੈ। ਏਹ ਕਾਫ਼ੀ ਵਿੱਚ ਹੈ। ਲਫ਼ਜ਼ ਫਾਰਸੀ ਢੇਰ ਵਰਤੇ ਹਨ। ਠੇਠ ਪੰਜਾਬੀ ਦਾ ਰੰਗ ਜੋ ਹੀਰ ਵਿੱਚ ਹੈ ਇਸ ਵਿੱਚ ਨਹੀਂ ਅਰ ਬੁੱਲ੍ਹੇ ਦੀ ਕਾਫ਼ੀ ਦਾ ਜ਼ੋਰ ਵੀ ਨਹੀਂ। ਵਨਗੀ:—

ਖਿਲਅਤ ਪੈਧਾ ਤੂੰ ਲੌ ਲਾਕੀ, ਪੈਗ਼ੰਬਰ ਸਨ ਵਿਚ ਖਾਕੀ।

ਤੇਰੇ ਨਾਲ ਉਨ੍ਹਾਂ ਨੂੰ ਬਾਕੀ, ਤੂੰ ਮਹਬੂਬ ਗ਼ਫ਼ਾਰੀ ਦਾ ॥ ਤੂੰ ਬਖਸ਼ਸ਼ ਦਾ ਬੇਹਰ ਸਮੁੰਦਰ, ਹੈ ਹਜਾਬ ਸ਼ਰਮ ਤੈਂ ਅੰਦਰ। ਗੌਸ ਕੁਤਬ ਤੇ ਪੀਰ ਪੈਗ਼ੰਬਰ, ਤੈਂ ਸੰਗ ਪਾਰ ਉਤਾਰੀ ਦਾ ॥ ਜਿਤ ਵਲ ਜਾਵਾਂ ਮਿਲੇ ਨਾ ਢੋਈ, ਵਾਹਰੂ ਤੇਰੇ ਬਾਝ ਨਾ ਕੋਈ। ਜ਼ਿੰਦਗੀ ਮੈਨੂੰ ਭਾਰੂ ਹੋਈ, ਵਾਂਗ ਸੱਗਾਂ ਦੁਰਕਾਰੀ ਦਾ ॥ ਗਲੀਆਂ ਦੇ ਵਿਚ ਫਿਰੇ ਅਰਬੇਲਾ, ਚੱਲਣ ਦਾ ਕਰ ਫਿਕਰ ਸਵੇਲਾ। ਆਜਜ਼ ਹੋਸੈਂ ਰਹੇ ਅਕੇਲਾ, ਗ਼ੈਰ ਨਾ ਪਾਸ ਖਲਾਰੀ ਦਾ ॥ ਏਹ ਜਗ ਜਾਨ ਉਚਾਲੂ ਡੇਰਾ, ਕਰ ਲੈ ਕੋਈ ਅਮਲ ਚੰਗੇਰਾ। ਇਸ ਦੁਨੀਆਂ ਤੇ ਇੱਕੋ ਫੇਰਾ, ਕੌਲ ਨਾ ਦੂਜੀ ਵਾਰੀ ਦਾ। ਵਾਰਸ ਅਮਲ ਨਾ ਕੀਤੇ ਚੰਗੇ, ਬੇ ਪਰਵਾਹੀ ਕੋਲੋਂ ਸੰਗੇ। ਨਿੱਤ ਦੁਆ ਫ਼ਜ਼ਲ ਦੀ ਮੰਗੇ, ਰੈਹਮ ਕਰੀਂ ਮੈਂ ਤਾਰੀ ਦਾ ॥

ਇਤਿ

੧ ਓ ਸਤਿਗੁਰਪ੍ਰਸਾਦਿ ॥

# ਰਸ ਚੌਥਾ

## ਮੁਲਤਾਨੀ ਵੰਡ

ਮੁਲਤਾਨੀ ਬੋਲੀ ਪੰਜਾਬ ਦੇ ਦੱਖਨੀ ਭਾਗ ਵਿੱਚ ਬੋਲੀ ਜਾਂਦੀ ਹੈ। ਪੰਜਾਬ ਦੇ ਜਿਲੇ-ਮੁਲਤਾਨ, ਮੁਜ਼ੱਫਰ ਗੜ੍ਹ, ਡੇਹਰਾ ਗਾਜ਼ੀ ਖਾਂ ਤੇ ਰਿਆਸਤ ਬਹਾਵਲ ਪੁਰ, ਇਸੇ ਬੋਲੀ ਦੀ ਵੰਡ ਵਿੱਚ ਹਨ। ਡੇਹਰਾ ਗਾਜ਼ੀ ਖਾਂ ਵਿੱਚ ਬਲੋਚੀ ਵੀ ਬੋਲੀ ਜਾਂਦੀ ਹੈ। ਏਹ ਬੋਲੀ ਉਦ ਤੇ ਪੰਜਾਬੀ ਤੋਂ ਅੱਡ ਜਾਪਦੀ ਹੈ ਪਰ ਜਦ ਅਸੀਂ ਲੈਂਹਦੀ ਪੰਜਾਬੀ ਨਾਲ ਇਸ ਨੂੰ ਮੇਲਦੇ ਹਾਂ ਤਾਂ ਪਤਾ ਲਗਦਾ ਹੈ ਕੇ ਇਹ ਬੋਲੀ ਤੇ ਲੈਂਹਦੀ ਇੱਕੋ ਹੀ ਮਾਤਾ ਦੀਆਂ ਧੀਆਂ ਹਨ। ਫਰਕ ਥੋੜਾ ਈ ਹੈ, ਸਿਰਫ਼ ਲੈਹਜੇ ਜਾਂ ਸੰਘ ਦੀ ਅਵਾਜ ਦਾ ਭੇਦ ਹੈ ਅਰ ਏਹ ਭੇਦ ਹਰ ਜਗਾ ਹੁੰਦਾ ਈ ਹੈ, ਬੋਲਨ ਵਿੱਚ ਤੇ ਭੇਦ ਢੇਰ ਜਾਪਦਾ ਹੈ ਪਰ ਲਿਖਨ ਵਿੱਚ ਥੋੜਾ। ਇਸ ਫਰਕ ਨੂੰ ਵੇਖ ਕੇ ਉਬ੍ਰਾਇਨ ਸਾਹਿਬ (Mr, E. O'Brien I. C. S) ਵੀ ਅਪਨੀ ਪੁਸਤਕ "ਮੁਲਤਾਨੀ ਜ਼ਬਾਨ" ਵਿੱਚ ਲਿਖਦ ਹਨ:—ਕਿ "ਮੁਲਤਾਨੀ ਬੋਲੀ ਵਿੱਚ ਕੋਈ ਲਿਖਤ ਦੀਆਂ ਪੁਸਤਕਾਂ ਨਹੀਂ ਅਰ ਜੋ ਲਾਹੌਰ ਦੇ ਛਾਪੇ ਖਾਨਿਆਂ ਵਿੱਚੋਂ ਮੁਲਤਾਨੀ ਬੋਲੀ ਦੀਆਂ ਕਰਕੇ ਛਪਦੀਆਂ ਹਨ, ਉਹ ਕੇਵਲ ਵਿਗੜੀ ਹੋਈ ਪੰਜਾਬੀ ਹੈ"। ਅਸਲ ਗੱਲ ਤੇ ਏਹ ਹੀ ਹੈ ਕਿ ਲਿਖੀ ਮੁਲਤਾਨੀ ਤੇ ਲੈਂਹਦੀ ਵਿੱਚ ਭੇਦ ਥੋੜਾ ਹੈ। ਇਸ ਕਰਕੇ ਲੈਂਹਦੀ ਵਾਂਙੂ ਮੁਲਤਾਨੀ ਵੀ ਪੰਜਾਬੀ ਦੇ ਝੰਡੇ ਹੇਠ ਈ ਆਉਣੀ ਚਾਹੀਦੀ ਹੈ॥

ਜੇਹੜੇ ਭੇਦ ਬੋਲਨ ਵਿੱਚ ਪੈਦਾ ਹੋ ਗਏ ਹਨ ਅਰ ਜੋ ਅੰਗ੍ਰੇਜ਼ ਜ਼ਬਾਨ ਦਾਨਾ ਨੂੰ ਏਡੇ ਵੱਖਰੇ ਮਲੂਮ ਹੋਏ ਕਿ ਉਨ੍ਹਾਂ

ਨੇ ਮੁਲਤਾਨੀ ਨੂੰ ਪੰਜਾਬੀ ਵਾਂਙੂੰ ਇਕ ਵੱਖਰੀ ਬੋਲੀ ਥਾਪਿਆ
ਓਹਨਾਂ ਦੀ ਪੜਤਾਲ ਕਰਨੇ ਹਾਂ ਤਾਂ ਪਤਾ ਲਗਦਾ ਹੈ ਕਿ
ਪੰਜਾਬੀ ਪਦਾਂ ਨੂੰ ਮੁਲਤਾਨੀ ਸੰਧ ਨੇ ਸੰਕੋਚ ਦਿੱਤਾ ਹੈ, ਜਾਂ
ਏਹ ਆਖੋ ਕਿ ਏਡੀ ਕਾਹਲੀ ਓਹ ਪਦ ਬੋਲਦੇ ਹਨ ਜੋ ਇਕ
ਵੱਖਰਾ ਵਾਕ ਨਜ਼ਰ ਆਉਂਦਾ ਹੈ। ਜੀਕਨ ਮੁਲਤਾਨੀ ਵਾਕ
"ਤੁਖਾਰ ਰਿੱਸੁ" ਅਸਲ ਵਿੱਚ ਪੰਜਾਬੀ "ਤੁਖਾਰ ਹੈਸੂ" ਦਾ
ਸੰਕੋਚ ਹੈ। ਫੇਰ "ਮਾਰਿਉਸ ਯਾਰ ਤੇ ਨਾਂ ਪੀ ਦਾ" ਪੰਜਾਬੀ
ਵਿੱਚ" ਮਾਰਿਓਂ ਸੂ ਯਾਰ ਤੇ ਨਾਂ ਪੀ ਦਾ" ਹੋ ਜਾਸੀ। ਹੁਨ
ਪੀ ਪਦ ਮੁਲਤਾਨੀ ਤੇ ਪੰਜਾਬੀ ਦੋਹਾਂ ਵਿਚ ਓਪਰਾ ਹੈ। ਪੀ
ਪੀਆ ਖਸਮ ਏਹ ਪਦ ਪੁਰਾਨੀ ਪੰਜਾਬੀ ਵਿੱਚ ਕੋਈ ਸ਼ਕਲਾਂ
ਵਿੱਚ ਵਰਤਿਆ ਜਾਂਦਾ ਸੀ। ਬਾਜੀ ਥਾਈਂ ਪੀ ਪਿਰ ਅਰ
ਇਸ ਤੋਂ ਪਿਰਹੜੀ ਵੀ ਬਨ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ
ਵਿੱਚ ਢੇਰ ਵਨਗੀ ਮੌਜੂਦ ਹੈ ਏਹ ਸਾਰੇ ਪਦ ਸੰਸਕ੍ਰਿਤ ਪ੍ਰਯਾ
ਤੋਂ ਨਿਕਲੇ ਜਾਪਦੇ ਹਨ॥

ਮੁਲਤਾਨੀ ਬੋਲੀ ਦੇ ਵਾਕ ਜੋ ਓਬ੍ਰਾਇਨ ਸਾਹਬ ਨੇ ਦਿੱਤੇ
ਹਨ, ਉਹਨਾਂ ਤੋਂ ਹਰ ਇਕ ਪੰਜਾਬੀ ਦੇ ਜੀ ਨੂੰ ਸਿੱਧ
ਹੁੰਦਾ ਹੈ ਕਿ ਮੁਲਤਾਨੀ ਵੀ ਪੰਜਾਬੀ ਦੀ ਸ਼ਰੇਨੀ ਵਿੱਚ ਖੁੱਲ੍ਹੀ
ਆ ਸਕਦੀ ਹੈ। ਇਸ ਦਾ ਵਟਿਆ ਹੋਇਆ ਰੂਪ ਸਿੰਧੀ ਦੀ
ਮੇਲਤਾ ਕਰਕੇ ਭਾਸਦਾ ਹੈ ਏਹ ਵੀ ਸਰਹੱਦੀ ਬੋਲੀ ਹੋਈ॥

ਤੈਂਡੀ ਅਦਾਲਤ ਨਿਸੈ ਚਾਹਦੇ। ਤਰਸ ਨਾ ਆਇਓਂ,
ਗਾਮਾਂ ਯਾਰ, ਕੇਹੜੇ ਵੇਲੇ ਦੀ ਖੜੀਆਂ॥

ਹੁਨ ਏਹਨਾਂ ਵਾਕਾਂ ਵਿੱਚ ਕੋਈ ਗੱਲ ਵਖਰੀ ਨਹੀਂ
ਜੇਹੜੀ ਪੰਜਾਬੀ ਵਿੱਚ ਨਾਂ ਹੋਵੇ। ਵਾਕਾਂ ਨੂੰ ਛਡਕੇ ਅਖਾਨਾਂ
ਵੱਲ ਵੇਖੋ ਤਾਂ ਏਹੀ ਗੱਲ ਲਭਦੀ ਹੈ:—

ਹੁਨਾਲੇ ਦੀ ਝੜੀ ਤੇ ਕਿਹਾ ਪਤਾ॥
ਮੀਂਹ ਦਾ ਹਿਕ ਸਿੰਗ ਸਿੰਨਾ ਤੇ ਹਿਕ ਸਿੰਗ ਸੁੱਕਾ॥
ਚੁਤਮ ਜੋੜਾ ਪਾਨੀ ਲਾਇਮੁ ਵਾੜ ਕੂੰ,

ਦੁਖੈਂ ਦਾ ਗੋਗੜਾ ਵੰਜ ਦੇਸੂ ਕਰਾੜ ਕੂੰ ।
ਅੰਧੇਰ ਪਿਆ ਸਰਕਾਰ ਨੂੰ,
ਜੋ ਚੋਰ ਬੱਧੇ ਕੁਟਵਾਲ ਕੂੰ।
ਅੰਦਰਾਂ ਭੁੱਖੀਆਂ ਤੇ ਮੁੱਛ ਚਾਵਲ।

ਹੁਨ ਇਕ ਅਨੋਖੀ ਗੱਲ ਮੁਲਤਾਨੀ ਵਿੱਚ ਏਹ ਹੈ । ਇਸ ਵਿਚ ਕਰਤਾ ( ਫ਼ਾਇਲ ) ਨੂੰ ਗੁੰਮ ਕਰਕੇ, ਕੇਵਲ "ਕ੍ਰਮ" ( Verb ) ਦੇ ਪਿੱਛੇ ਹਰਫ ਵਧਾ ਕੇ, ਕਰਤਾ ਨੂੰ ਜਣਾਇਆ ਜਾਂਦਾ । ਏਹ ਗੱਲ ਮਿਸਟਰ ਓਬ੍ਰਾਇਨ ਦੇ ਕਥਨ ਅਨੁਸਾਰ, ਹੋਰਨਾਂ ਹਿੰਦੁਸਤਾਨੀ ਬੋਲੀਆਂ ਵਿੱਚ ਸਿੰਧੀ ਤੋਂ ਛੁੱਟ ਨਹੀਂ ਹੈ । ਫ਼ਾਰਸੀ ਜਾਂ ਪਸ਼ਤੋਂ ਤੋਂ ਇਹ ਵੇਂਉਤ ਲਿੱਤੀ ਜਾਪਦੀ ਹੈ, ਜੀਕਨ:—

ਮੈਂ ਕੁਆਰੀ, ਮੈਂਡਾ ਯਾਰ ਪਰਨਾਇਓਨੇ।
ਵੰਞਾ ਕੁਕੇਸਾ ਹਾਕਮਾਂ, ਡਾਢਾ ਜ਼ੁਲਮ ਕੀਤੋਨੇ ॥

ਏਹ ਗੱਲ ਓਪਰੇ ਖਿਆਲ ਨਾਲ ਤੇ ਠੀਕ ਮਾਲੂਮ ਹੁੰਦੀ ਹੈ ਪਰ ਅਸਲ ਵਿੱਚ ਏਹ ਪੰਜਾਬੀ ਵਿੱਚ ਵੀ ਹੈ। ਏਥੇ ਕੇਵਲ "ਕਰਤਾ" ਗੁੰਮ ਕੀਤਾ ਹੋਇਆ ਹੈ ਕਵਿਤਾ ਕਰਕੇ, ਵਨਗੀ :—

(੧) ਅਗੋ ਉਹ ਕੀਤੋਨੇ ਉਸ ਨਾਲ, ਹੁਨ ਵੇਖੋ ਕੀ ਹੁੰਦਾ।
(ਬਰਖੁਰਦਾਰ)

(੨) ਸੱਸੀ ਸਾਫ਼ ਜਵਾਬ ਦਿਤੋਨੇ ਖੋਲ੍ਹ ਹਕੀਕਤ ਸਾਰੀ।
ਰਾਤ ਦਿਨੇ ਫੜ ਰਾਹ ਲਿਓਨੇ, ਪਲਕ ਨਾ ਥੀਵਨ ਮਾਂਦੇ।
(ਹਾਸ਼ਮ)

(੩) ਪੁੰਨੂੰ ਪੁੰਨੂ ਪੁਕਾਰੇ, ਥਲ ਢੂੰਡੇਂਦੀ।
ਕਹਿ ਕੀ ਕੈਹਰ ਕੀਤੋਈ, ਖੁਦਾਯਾ।
ਗੁਲਾਮ ਰਸੂਲ

ਉਪੱਰਲੀ ਵਨਗੀ ਟਕਸਾਲੀ ਪੰਜਾਬੀ ਦੀ ਵਨਗੀ ਹੈ। ਔਰੰਗਜ਼ੇਬ ਦੇ ਸਮੇਂ ਤੋਂ ਲੈ ਅਜ ਕਲ ਦੀ ਬੋਲੀ ਵਿੱਚੋਂ ਉੱਪਰਲੇ ਵਾਕਾਂ ਦੀ ਚੋਣ ਹੈ ਹੋਰ ਜਿੰਨੀ ਚਾਹੋ ਵਨਗੀ, ਮਿਲ ਸਕਦੀ ਹੈ॥

ਮੁਲਤਾਨੀ ਦੇ ਕਵੀ ਹੋਏ ਤੇ ਬਥੇਰੇ ਹਨ ਪਰ ਮਸ਼ਹੂਰ ਥੋੜੇ ਈ ਨੇ, ਜਿਨ੍ਹਾਂ ਵਿੱਚੋਂ ਹਜ਼ਰਤ ਅਲੀ ਹੈਦਰ, ਅਬਦੁਲ ਹਕੀਮ, ਹਾਮਦ, ਨੌਰੋਜ਼ ਤੇ ਬਖਸ਼ ਹਨ। ਏਹਨਾਂ ਦੇ ਕਲਾਮ ਬਚਨਾਂ ਦੀ ਵਨਗੀ ਕੁਝ ਤਾਂ **ਹੰਸ ਚੋਗ** ਵਿੱਚ ਦਿੱਤੀ ਜਾ ਚੁਕੀ ਹੈ, ਕੁਝ ਇਸ ਭਾਗ ਵਿੱਚ ਦਿੱਤੀ ਜਾਂਦੀ ਹੈ॥

ਨਿਰੋਲ ਮੁਲਤਾਨੀ ਕਵੀ ਨੌਰੋਜ਼ ਤੇ ਬਖਸ਼ ਹੀ ਹਨ। ਹਾਮਦ ਦੀ ਬੋਲੀ ਤੇ ਸੁੱਧ ਪੰਜਾਬੀ ਅਰ ਅਬਦੁਲ ਹਕੀਮ ਦੀ ਫ਼ਾਰਸੀ ਪੰਜਾਬੀ ਹੈ ਇਸ ਵਿਸ਼ੇ ਤੇ ਅਜੇ ਹੋਰ ਖੋਜ ਦੀ ਲੋੜ ਹੈ॥

## ਹਾਮਦ

ਮੌਲਵੀ ਹਾਮਦ ਜੀ ਵੀ ਪੰਜਾਬੀ ਦੇ ਪੁਰਾਤਨ ਕਵੀ ਹੋਏ ਹਨ, ਏਹ ਵੀ ਮੁਹੰਮਦ ਸ਼ਾਹ ਦੇ ਸਮੇਂ ਹੋਏ ਜਦ ਪੰਜਾਬ ਵਿੱਚ ਰਾਜ ਗਰਦੀ ਸੀ ਅਰ ਸਿੰਘ ਹੌਲੀ ਹੌਲੀ ਦੇਸ ਵਿੱਚ ਅਪਨਾ ਪੈਰ ਪਕਿਆਈ ਨਾਲ ਜਮਾਈ ਜਾਂਦੇ ਸਨ। ਏਹਨਾ ਨੇ ਜੰਗ ਨਾਮਾ ਲਿਖਿਆ। ਕਵੀ ਜੀ ਮੰ: ੧੧੬੧ ਹਿਜਰੀ ਵਿੱਚ ਜੰਮੇਂ ਸਨ ਅਰ ਏਹਨਾਂ ਨੇ ਅਪਨੀ ਪੁਸਤਕ ਦਾ ਅਰੰਭ ੧੧੯੧ ਵਿੱਚ ਕੀਤਾ ਅਰ ੧੧੯੧ ਵਿੱਚ ਮੁਕਾਈ। ਏਹ ਮੁਲਤਾਨ ਦੇ ਰੈਹਨ ਵਾਲੇ ਸਨ:—

ਆਹੀ ਸਨ ਅਕਾਨਵੇਂ ਇਕ ਸੌ ਇਕ ਹਜ਼ਾਰ।
ਹਿਜਰਤ ਬਾਦ ਰਸੂਲ ਦੇ ਹੋਯਾ ਜਦੋਂ ਤਿਆਰ।
ਕੀਤਾ ਸੀ ਏਹ ਸ਼ੁਰੂ ਜਾਂ ਉਮਰ ਆਹੀ ਮੇਂ ਵੀਹ।
ਕੀਤਾ ਜਦੋਂ ਤਮਾਮ ਮੈਂ ਉਮਰ ਆਹੀ ਸੀ ਤ੍ਰੀਹ।
ਕਿੱਸਾ ਹੋਯਾ ਖਤਮ ਜਾਂ ਕੀਤੇ ਬੈਂਤ ਸ਼ੁਮਾਰ।
ਪੰਜ ਵੀਹਾਂ ਤੇ ਪੰਜ ਸੈ ਹੋਯਾ ਪੰਜ ਹਜ਼ਾਰ॥

ਏਹ ਕਿੱਸਾ ਲਿਖ ਕੇ ਉਹ ਨੂਰਪੁਰ ਦੁਆਬਾ ਬਿਸਤ ਜਲੰਦਰ ਦੀ ਇਕ ਛੋਟੀ ਜੇਹੀ ਰਿਆਸਤ ਵਿੱਚ ਆਏ, ਜਿੱਥੋਂ ਦਾ ਰਾਜਾ ਰਾਜਿ ਪ੍ਰਿਥੀ ਸਿੰਘ ਸੀ। ਉਸ ਦਾ ਇਕ ਵਜ਼ੀਰ ਅਲਾਹ ਬਖਸ਼ ਸੀ। ਇਸ ਵਜ਼ੀਰ ਦੇ ਕੋਲ ਆਨ ਕੇ ਕਵੀ ਜੀ ਨੇ ਅਪਨਾ

ਨਜ਼ਰਾਨਾ ਨਜ਼ਰ ਗੁਜ਼ਾਰਿਆ, ਅਰ ਵਜ਼ੀਰ ਜੀ ਨੇ ਬੜੇ ਸਤਕਾਰ ਨਾਲ ਏਹਨਾਂ ਦਾ ਆਦਰ ਕੀਤਾ ਅਰ ਇਨਾਮ ਦਿੱਤਾ ॥

ਕਵੀ ਜੀ ਦੀ ਬੋਲੀ ਠੇਠ ਪੰਜਾਬੀ ਨਹੀਂ। ਫਾਰਸੀ ਦਾ ਬੜਾ ਜ਼ੋਰ ਹੈ। ਕਵੀ ਜੀ ਨੇ ਉਰਦੂ ਵਿੱਚ ਵੀ ਕਵਿਤਾ ਲਿਖੀ ਹੈ ਤਿੰਨ ਚਾਰ ਮਰਸੀਏ ਪਰ ਉਹ ਵੀ ਠੇਠ ਉਰਦੂ ਨਹੀਂ ਤੇ ਨਾਂ ਈ ਕਵਿਤਾ ਦਾ ਰੰਗ ਈ ਚੰਗਾ ਹੈ, ਅਜੇਹੀ ਜੀ ਹਿਲਾਨ ਵਾਲੀ ਕਹਾਨੀ ਨੂੰ ਲਿਖਦਿਆਂ ਹੋਇਆਂ ਕੋਈ ਖਾਸ ਲਿਆਕਤ ਨਹੀਂ ਦੱਸੀ, ਜੋ ਕਰਨਾ ਰਸ *ਅਨੀਸ ਤੇ ਦਬੀਰ ਦੀ ਕਵਿਤਾ ਵਿੱਚ ਹੈ, ਏਥੇ ਨਹੀਂ ਤੇ ਬੀਰ ਰਸ ਤੋਂ ਤੇ ਏਹ ਕਿੱਸਾ ਕੋਰਾ ਈ ਹੈ। ਕਿਸੇ ਥਾਂ ਵੀ ਪੜ੍ਹਨ ਵਾਲੇ ਦੇ ਜੀ ਵਿੱਚ ਬੀਰ ਰਸ ਨਹੀਂ ਉਪਜਦਾ। ਹਾਂ ਕਰਨਾ ਰਸ ਜ਼ਰੂਰ, ਦੱਸਾਂ ਅਫੁਰਇਆਂ ਦੀ ਲੜਾਈ ਦਾ ਹਾਲ ਪੜ੍ਹਦਿਆਂ, ਅਰ ਕਾਸਮ, ਅਕਬਰ ਅਰ ਹੁਸੈਨ ਦੀਆਂ ਸ਼ਹੀਦੀਆਂ ਦਾ ਬ੍ਰਿਤਾਂਤ ਪੜ੍ਹਕੇ, ਜੀ ਤੇ ਅਸਰ ਕਰਦਾ ਹੈ ਅਰ ਕੋਈ ਅਜੇਹਾ ਕਠੋਰ ਹਿਰਦਾ ਹੋਵੇਗਾ ਜੇਹੜਾ ਇਕ ਵਾਰੀ ਏਹ ਕਹਾਨੀ ਸੁਨਕੇ ਹਿੱਲ ਨਾ ਜਾਏ ॥

ਦੱਸ ਏਸ ਦਾ ਤੇ ਕਵੀ ਜੀਨੇ ਕੁਝ ਕਰਨਾ ਰਸ ਦਾ ਚਮਤਕਾਰ ਦੱਸਿਆ ਹੈ, ਪਰ ਢੇਰ ਸਾਰਾ ਅਸਰ ਉਸ ਪੀੜ ਭਰੀ ਕਥਾ ਦਾ ਹੈ ਜੋ ਜੀ ਕੰਬਾ ਦੇਂਦੀ ਹੈ। ਏਹ ਕਥਾ ਚਾਹੇ ਕਿਨ੍ਹਾਂ ਅੱਖਰਾਂ ਵਿੱਚ ਆਖੀ ਜਾਏ, ਜੀ ਤੇ ਅਸਰ ਕੀਤੇ ਬਿਨਾ ਨਹੀਂ ਰੈਹ ਸਕਦੀ। ਹਾਂ ਕਵੀ ਜੀ ਦੀ ਏਹ ਵਡਿਆਈ ਜ਼ਰੂਰ ਹੈ ਕਿ ਕਿੱਸੇ ਦਾ ਬਿਰਤਾਂਤ ਬੜੀ ਚੰਗੀ ਤਰਹ ਕੀਤਾ ਹੈ। ਪੜ੍ਹਨ ਵਾਲੇ ਦੇ ਸਾਮ੍ਹਨੇ ਉਸ ਸਮੇਂ ਦਾ ਨਕਸ਼ਾ ਕੁਝ ਖਿੱਚ ਜਾਂਦਾ ਹੈ। ਕਿਧਰੇ ੨ ਏਸ ਕਿੱਸੇ ਦਾ ਹੋਰਨਾ ਕਿੱਸਿਆਂ ਨਾਲੋਂ ਵੇਰਵਾ ਵੀ ਹੈ, ਜੀਕਨ ਹਾਮਦ ਨੇ ਲਿਖਿਆ ਹੈ ਕਿ ਹਜ਼ਰਤ ਹਸਨ ਨੂੰ ਜ਼ੈਹਰ ਉਹਦੀ ਲੌਂਡੀ ਅਸਮਾ ਨੇ ਦਿੱਤਾ ਸੀ, ਜੋ ਉਸਨੇ ਹਜ਼ਰਤ ਦੇ ਪਾਨੀ ਪੀਨ ਵਾਲੇ, ਅਸਤਾਵੇ ਵਿੱਚ ਘੋਲਿਆ ਸੀ। ਪਰ ਹੋਰਨਾਂ ਨੇ ਲਿਖਿਆ ਹੈ ਕਿ

---

ਨੋਟ* ਅਨੀਸ ਤੇ ਦਬੀਰ ਉਰਦੂ ਦੇ ਮਸ਼ਹੂਰ ਕਵੀ ਹਨ ਜਿਨ੍ਹਾਂ ਨੇ ਮਰਸੀਏ ਲਿਖਨ ਵਿੱਚ ਕਮਾਲ ਕਰ ਵਖਾਯਾ ॥

ਹਜ਼ਰਤ ਦੀ ਬੀਵੀ ਨੇ ਜ਼ੈਹਰ ਪਿਆਲੇ ਸ਼ਰਬਤ ਵਿੱਚ ਘੋਲ ਕੇ ਦਿੱਤਾ ਸੀ, ਜਦ ਹਜ਼ਰਤ ਸ਼ਿਕਾਰ ਖੇਡ ਕਿ ਆਏ ਸਨ ਅਰ ਤਿਰਹਾਏ ਸਨ ਪਰ ਏਹ ਹਦੀਸ਼ ਦਾ ਮੁਆਮਲਾ ਹੈ। ਇਸਦਾ ਨਿਰਨਾ ਮੌਲਵੀਆਂ ਤੇ ਈ ਛੱਡਨਾ ਚੰਗਾ ਹੈ ॥

ਕਵੀ ਜੀ ਦੇ ਕਿੱਸੇ ਵਿੱਚੋਂ ਚੋਨਵੇਂ ੨ ਬਚਨ ਲਿਖਦੇ ਹਾਂ:—

ਹਜ਼ਰਤ ਕਾਸਮ ਦੀ ਸ਼ਹੀਦੀ ਇਕ ਅਨੋਖੀ ਸ਼ਹੀਦੀ ਹੈ, ਅਰ ਸ਼ਹੀਦ ਹੋਨ ਤੋਂ ਪੈਹਲੇ ਹਜ਼ਰਤ ਹੁਸੈਨ ਨੇ ਅਪਨੀ ਸਪੁਤ੍ਰੀ ਦਾ ਨਿਕਾਹ ਕਾਸਮ ਨਾਲ਼ ਕਰਨਾ। ਇਤਿਹਾਸ ਵਿੱਚ ਇੱਕੋ ਹੀ ਵਿਆਹ ਹੈ ਜੋ ਲੜਾਈ ਦੇ ਮਦਾਨ ਤੇ ਉਸ ਵੇਲੇ ਜਦ ਨੌਸ਼ਾਹ ਪਲੋ ਪਲੀ ਜੰਗ ਵਿੱਚ ਜਾਕੇ ਸ਼ਹੀਦ ਹੋਨ ਨੂੰ ਤਿਆਰ ਸਨ। ਵੇਖੋ ਹਜ਼ਰਤ ਦਾ ਜਿਗਰਾ:—

ਕਾਸਮ ਤਾਈਂ ਨਾਲ ਲੈ ਬੈਠਾ ਤੰਬੂ ਜਾ।
ਕੁਲ ਭਤੀਜੇ ਵੀਰ ਜੋ ਪਿਆਰੇ ਪਾਸ ਸਦਾ॥
ਕੱਢ ਜੋੜਾ ਜ਼ਰਬਫਤ ਦਾ ਕਾਸਮ ਨੂੰ ਪਨ੍ਹਾ।
ਜੰਗੀ ਚੀਰਾ ਸੀਸ ਤੇ ਧਰਿਆ ਕੁੰਗੂ ਲਾ।
ਹੋਰ ਜ਼ਰੀ ਜ਼ਰ ਬਾਦਲਾ ਬੇਟੀ ਨੂੰ ਪਨ੍ਹਾ।
ਕਾਸਮ ਤਾਈਂ ਉਠ ਕੇ ਦੇਵੇ ਬਾਂਹ ਫੜਾ।

ਏਹ ਵਿਆਹ ਹੋਯਾ ਪਰ ਕੇਹਾ:—

ਕਾਸਮ ਦਾ ਵਿੱਚ ਕਰਬਲਾ ਹੋਯਾ ਅੱਜ ਵਿਆਹ।
ਜਾਂਞੀ ਕਾਸਮ ਸ਼ੇਰ ਦੇ ਦਿਲ ਮੌਜ਼ੀ ਤੇ ਆਹ।
ਹੈ ਹੈ ਤੇ ਦਿਲਗੀਰੀਆਂ, ਬੇਸ ਬਰੀ ਆਜ਼ਾਰ।
ਬੇਅਰਾਮੀ ਜੰਞ ਸੀ ਆਈ ਜ਼ਾਰੋ ਜ਼ਾਰ।
ਜ਼ੁਲਮ ਅਤੇ ਖੂੰਰੇਜ਼ੀਆਂ ਨਾਰਾ ਹੈਬਤ ਨਾਕ।
ਬੇ ਤਰਸੀ ਬੇ ਰੈਹਮੀਆਂ ਗ਼ਮ ਗ਼ਜ਼ਬ ਦਾ ਸਾਕ।
ਲਾਗੀ ਹੋ ਤਕਦੀਰ ਤੇ ਕੀਤੇ ਸਭ ਸਮਾਨ।
ਖਬਰ ਹੋਈ ਫੇਰਜੰਞ ਦੀ ਸਾਰੇ ਮੁਲਕ ਜਹਾਨ।
ਰੀਡੀਂ ਮੂਲ ਨਾ ਪਾਈਆਂ ਤੇਲ ਨਾ ਚਾੜ੍ਹਿਆ ਮੂਲ।
ਵਟਨਾ ਮੂਲ ਨਾ ਲਾਯਾ, ਵਿਆਹ ਹੋਯਾ ਅਤਸੂਲ।

ਸ਼ੈਹਰੀਂ ਭਾਜੀ ਨਾ ਫਿਰੀ ਨਾ ਹੋਯਾ ਸਾਮਾਨ।
ਦਰ ਸ਼ਦਿਆਨੇ ਨਾ ਵੱਜੇ ਨਾ ਵਿੱਚ ਖਬਰ ਜਹਾਨ।
ਗਾਨਾ ਦਸਤੀ ਨਾ ਬੱਧਾ ਮੇਂਹਦੀ ਮੂਲ ਨਾ ਲਾ।
ਜੋ ਸੀ ਦਿਲ ਦੀ ਦਿਲ ਰਹੀ ਡਾਢੀ ਰਬ ਰਜ਼ਾ।
ਬੀਬੀ ਧੜੀ ਨਾ ਲਾਈਆ ਨਾ ਡੋਲੀ ਅਸਵਾਰ।
ਮੂਲ ਨਾ ਆਈ ਸਾਹੁਰੇ ਆਲਮ ਦੀ ਸਦਾਰ।

ਜਦ ਨਿਕਾਹ ਹੋ ਗਿਆ ਤਾਂ ਜੰਗ ਵਿੱਚ ਯਜ਼ੀਦੀਆਂ ਨੇ ਕੂਕਿਆ, ਹੁਨ ਕੋਈ ਸੂਰਾ ਨਹੀਂ ਰਿਹਾ ਜੋ ਬਾਹਰ ਨਹੀਂ ਨਿਕਲਦਾ ਏਹ ਗੱਲ ਸੁਨ ਕਾਸਮ ਮਦਾਨ ਨੂੰ ਦੌੜਦਾ ਹੈ, ਤੇ ਉਸਦੀ ਪਤਨੀ ਪੱਲਾ ਫੜਕੇ ਆਖਦੀ ਹੈ:—

ਕਿੱਧਰ ਚੱਲਿਓਂ ਉੱਠਕੇ ਕਿੱਧਰ ਚੱਲਿਓ ਹੈਂ।
ਜੋ ਚੱਲਿਆ ਹੁਨ ਜੰਗ ਨੂੰ ਕੀ ਕਰਾਂ ਗੀ ਮੈਂ॥

ਉੱਤ੍ਰ ਕੀ ਮਿਲਿਆ:—

ਹੁਨੇ ਬੀਬੀ ਤੂੰ ਸਬਰ ਕਰ ਰੋਜ਼ ਕਿਆਮਤ ਨੂੰ।
ਮੈਂ ਬੈਹਸਾਂ ਉੱਪਰ ਸੇਜ ਦੇ ਰੋਜ਼ ਕਿਆਮਤ ਨੂੰ॥
ਹੂਰਾਂ ਹੋਸਨ ਖਿਦਮਤੀਂ ਵਿੱਚ ਬਹਿਸ਼ਤੀ ਕੱਲ।
ਜ਼ਰੀਂ ਮੈਹਲੀਂ ਬੈਠਸੇਂ, ਰੋ ਰੋ ਪਾ ਨਾ ਗੱਲ॥

ਇਕ ਨਵੀਂ ਵਿਆਹੀ ਲਾੜੀ ਲਈ ਕੇਹੇ ਚੰਗੇ ਗੈਹਨੇ ਤੇ ਵਰੀ ਹੈ॥

ਕਾਸਮ ਸ਼ੇਰ ਝਟ ਮਦਾਨ ਵਿਚ ਜਾਂਦਾ ਹੈ ਅਤੇ ਵੈਰੀਆਂ ਦੇ ਸੱਥਰ ਲਾਂਦਾ ਹੈ। ਜਦ ਮੜ ਕੇ ਡਰੇ ਆਉਂਦ ਹੈ ਤਾਂ ਮਾਂ ਬੇਨਤੀ ਕਰਦੀ ਹੈ ਕਿ ਤੂੰ ਮੁੜ ਜੰਗ ਵਿੱਚ ਨਾ ਜਾਹ ਪਰ ਕਾਸਮ ਨਹੀਂ ਰੁਕਦਾ ਪਾਣੀ ਮੰਗਦਾ ਹੈ ਪਰ ਕਤਰਾ ਨਹੀਂ ਲੱਭਦਾ। ਫੇਰ ਜੰਗ ਵਿਚ ਜਾਂਦੇ ਹਨ, ਲੜਦੇ ਹਨ ਤੇ ਸ਼ਹੀਦੀ ਦਾ ਸ਼ਰਬਤ ਪੀਂਦੇ ਹਨ॥

ਤੰਬੂ ਅੰਦਰ ਨਵੇਂ ਲਾੜ੍ਹੇ ਦੀ ਲੋਥ ਆਂਵਦੀ ਅਰ ਉਹ ਬੀਬੀ ਜਿਸਨੂੰ ਵਿਆਹੇ ਅਜੇ ਚਾਰ ਪੈਹਰ ਨਹੀਂ ਹੋਏ ਸਨ, ਅਪਨੇ ਨੌਸ਼ਾਹ ਦੀ ਲੋਥ ਸ਼ਹੀਦੀ ਦੇ ਰੰਗਨ ਵਿੱਚ ਰੰਗੀ, ਸੂਰਬੀਰਤਾ ਦੇ ਸੁਹਾਨੇ

ਲਬਾਸ ਵਿੱਚ ਲਪੇਟੀ, ਅਪਨੀ ਸਾਮ੍ਹਨੇ ਵੇਖਦੀ ਹੈ। ਹਾਏ ! ਲਾੜੀ ਲਈ ਏਹੀ ਅਨੋਖੀ ਸੇਜ ਹੈ, ਏਹੀ ਸ਼ਗਨ ॥

ਬੀਬੀ ਕਾਸਮ ਸ਼ੇਰ ਦੀ ਰੋਂਦੀ ਕਰੇ ਸ਼ਗੂਨ।
ਧੜੀ ਸਿਰੇ ਨੂੰ ਲਾਂਵਦੀ ਲੈ ਸਿਰੇ ਦਾ ਖ਼ੂਨ ॥

ਕਾਸਮ ਦੀ ਮਾਤਾ ਦੇ ਵੈਣ, ਅਪਨੇ ਪੁੱਤ੍ਰ ਦੀ ਲੋਥ ਗੋਦੀ ਵਿੱਚ ਲੈਕੇ:—

ਅੱਖੀਆਂ ਕਾਸਮ ਸ਼ੇਰ ਦੀਆਂ ਮੀਟੇ ਹੱਥਾਂ ਨਾਲ।
ਰੀਸ਼ ਮੁਬਾਰਕ ਉਪਰੋਂ ਪੂੰਜੇ ਖ਼ੂਨ ਰਵਾਲ ॥
ਜ਼ੁਲਫ਼ ਕਾਸਮ ਸ਼ੇਰਦੀ ਜੋ ਸੀ ਗ਼ਰਦ ਗੁਬਾਰ।
ਕੰਘੀ ਜ਼ੁਲਫਾਂ ਪਾਕ ਕਰ ਹੋਈ ਬੌਹਤ ਬੇਹਾਲ ॥
ਕਹਿੰਦੀ ਮੇਰਿਆ ਕਾਸਮਾਂ ਹੋਇਓਂ ਅੱਜ ਸ਼ਹੀਦ।
ਕੀ ਖੜਿਆ ਤੁੱਧ ਸੀ ਏਸ ਸ਼ਰੀਰ ਯਜ਼ੀਦ ॥
ਬੇ ਤਕਸੀਰਾ ਮਾਰਿਓਂ ਕੋਈ ਨਾ ਗੁਨਾਹ।
ਨਾਸੀ ਦੁਸ਼ਮਨ ਕਿਸੇ ਦਾ ਬੰਦਾ ਨੇਕ ਅਲਾਹ ॥
ਉੱਠੀ ਮੇਰਿਆ ਕਾਸਮਾਂ, ਨਾਲ ਮੇਰੇ ਗਲ ਲੱਗ।
ਜਿਗਰ ਦੋ ਫਾਲਾ ਹੋਗਿਆ ਗਿਆ ਕਲੇਜਾ ਸੱਲ ॥

ਵੈਣਾ ਨੂੰ ਛੱਡ ਕੇ ਕਵੀ ਜੀ ਦੇ ਉਰਦੂ ਮਰਸੀਆਂ ਦਾ ਹਾਲ ਵੇਖੋ। ਹਜ਼ਰਤ ਬੀਬੀ ਜ਼ੈਨਬ ਨੇ ਮਰਸੀਆ ਆਖਿਆ। ਬੀਬੀ ਜ਼ੈਨਬ ਹਜ਼ਰਤ ਹੁਸੈਨ ਦੀ ਸੁਪਤਨੀ ਹੈ॥

ਮੇਰਾ ਚੱਲ ਗਿਆ ਅੱਜ ਦਿਲਦਾਰ ਹੈ।
ਯਿਹ ਖਾਨੇ ਲਗਾ ਮੁਝ ਕੋ ਘਰਬਾਰ ਹੈ ॥
ਅਕੇਲੇ ਯਹਾਂ ਰੈਹ ਗਏ ਆਜ ਹਮ।
ਨਾ ਕੋਈ ਮੇਰੇ ਪਾਸ ਗਮਖ਼੍ਵਾਰ ਹੈ ॥
ਪੜੀ ਅਬ ਤੋ ਯਾਂ ਅਪਨੇ ਸਿਰ ਪਰ ਬਲਾ।
ਗ਼ਮੋਂ ਕਾ ਦੀਯਾ ਸਿਰ ਮੇਰੇ ਭਾਰ ਹੈ ॥
ਮੇਰੇ ਸਿਰ ਕਾ ਵਾਲੀ ਜੋ ਥਾ ਚਲ ਗਿਆ।
ਮੁਝੇ ਜ਼ਿੰਦਗੀ ਕੁਛ ਨਾ ਦਰਕਾਰ ਹੈ ॥

ਯੇ ਮੈਦਾਨੇ ਕਰਬਲਾ ਔਰ ਹਮ ਹੈਂ ਯਤੀਮ ।
ਮੇਰੇ ਪੀਛੇ ਦੁਸ਼ਮਨ ਸਿਤਮਗਾਰ ਹੈ ॥
ਬਹਾ ਫੂਟ ਆਂਖੋਂ ਸੇ ਦਰਿਯਾ ਅਬ ।
ਗੁਜ਼ਰਨਾ ਪਿਆ ਮੁਝ ਕੋ ਲਾਚਾਰ ਹੈ ॥

ਪਿਆ ਪਦ ਨੂੰ ਚੰਗੀ ਤਰਹ ਨੋਟ ਕਰੀਏ। ਸ਼ੌਕ ਆਬੇ ਹਯਾਤ ਵਿੱਚ ਏਹਨਾ ਦਾ ਨਾਂ ਉਰਦੂ ਦੇ ਕਵੀਆਂ ਵਿੱਚ ਨਾ ਆਯਾ। ਇਕ ਹੋਰ ਮਰਸੀਯਾਂ ਵਿੱਚ ਲਿਖਿਆ ਹੈ।

ਪੜਾ ਗ਼ਮ ਨਬੀ ਕਾ ਹੈ ਮੁਝ ਪਰ ਮੁਦਾਮ ।
ਪੜੀ ਮੇਰ ਦਿਲ ਪਰ ਗਿਰਹ ਹੋ ਜਾਵੇ ਸ਼ਾਮ ॥
ਐ ਪਿਆਰੇ ਖ਼ੁਦਾ ਕੇ ਐ ਰੱਬ ਕੇ ਹਬੀਬ ।
ਐ ਮੇਰੇ ਗ਼ਮਖ੍ਵਾਰ ਐ ਮੇਰੇ ਆਰਾਮ ॥
ਸਵਾ ਤੇਰੇ ਮੰਬਰ ਬਹੈ ਖਲੋਵੇਗਾ ਕੌਨ ।
ਉੱਮਤ ਕੋ ਸੁਨਾਵੇਗਾ ਵਾਜ਼ੋ ਕਲਾਮ ॥
ਨਬੂਅਤ ਕੀ ਰਿਸਮਾਂ ਸੂਰਜ ਜ਼ਰ ਨਗਾਰ ।
ਸਿਯਾਹੀ ਹੋਈ ਜਗਤ ਅੰਦਰ ਤਮਾਮ ॥

ਕੇਹਾ ਸੋਹਨਾ ਉਰਦੂ ਦਾ ਮਰਸੀਆ। ਅਨੀਸ ਮਾਤ ਹੁੰਦਾ ਹੈ, ਸਕਤੇ ਦਾ ਨਾਂ ਨਹੀਂ ਅਤ ਖਲੇਵ, ਰਿਸ਼ਮਾਂ ਵੀ ਠਠ ਉਰਦੂ ਦੇ ਪਦ ਹਨ ਕਵੀ ਜੀ ਨੇ ਧੰਗਾਂ ਜ਼ੋਰੀ ਅਪਨੀ ਪੰਡਤਾਈ ਵਖਾਨ ਲਈ ਉਰਦੂ ਨੂੰ ਵਿੱਚ ਘੁਸੇੜਿਆ ਅਰ ਖਰੇ. ਬਾਸਮਤੀ ਦੇ ਥਾਂ, ਮੋਟੇ ਚਾਵਲਾਂ ਤੇ ਮੋਠਾਂ ਦੀ ਖਿਚੜੀ ਬਨਾਂ ਛੱਡੀ, ਠੇਠ ਪੰਜਾਬੀ ਵਰਤਦੇ ਤਾਂ ਸਵਾਦ ਦੂਨਾ ਹੁੰਦਾ ਜੋਕਨਃ—

ਦਾੜ੍ਹੀ ਪਕੜ ਗੁਲਾਮ ਨੇ ਉਸਦੀ ਖੋਹੀ ਕੁੱਲ ।
ਦੋਵੇਂ ਘੁਲਦੇ ਜ਼ੋਰ ਕਰ ਕਰਨ ਉਥੱਲ ਪਥੱਲ ॥
ਹੁੰਦੜ ਮੁੱਕੀ ਵੱਜਦੀ ਹੂਰਾ ਪਵੇ ਤਮਾਮ ।
ਘੁਲਨ ਦੋਵੇਂ ਦਰਿਯਾ ਤੇ ਖ਼ਾਵੰਦ ਅਤੇ ਗੁਲਾਮੋਂ ॥

ਉੱਪਰਲਿਆਂ ਬੈਂਤਾਂ ਵਿੱਚ ਕਵੀ ਜੀ ਨੇ ਪੰਜਾਬੀ ਵਰਤੀ ਤਾਂ ਕੁਝ ਸਵਾਦਲੀ ਲੜਾਈ ਬਨ ਗਈ। ਕਵੀ ਜੀ ਨੇ ਵੀ ਤੋਪ, ਤਫੰਗ ਅਰ ਗੋਲੇ ਦਾ ਵਰਨਨ ਕੀਤਾ ਹੈ, ਪਰ ਉਸ ਸਮੇਂ ਏਹ

ਸ਼ਸਤ੍ਰ ਲੜਾਈ ਦੇ ਨਹੀਂ ਸੀ। ਕਵੀ ਜੀ ਨੇ ਅਪਨਾ ਸਮਾਂ ਸਮਝ ਲਿਆ ਹੈ:—

ਗੁੱਸੇ ਨਾਲ ਬੰਦੂਕ ਦਾ ਅੰਦਰ ਹੋਯਾ ਜ਼ੋਰ।
ਮੇਹਰ ਨਾ ਦਿਲ ਵਿਚ ਬਾਨ ਦੇ ਬੈਠਾ ਹੈ ਮੂੰਹ ਮੋੜ॥
ਤੋਪਾਂ ਚੱਲਨ ਰੈਹਕਲੇ ਘਰ ਘਰ ਚੱਲਨ ਬਾਨ।
ਲਮਛ ਰਾਤੇ ਜੰਜਾਇਲਾਂ ਵਾਹਨ ਕਰੇ ਕਰ ਤਾਨ॥
ਖੈਬਰ ਮਾਰ ਗਵਾਯਾ ਜਿਸਨੇ ਕਿਲ ਜੁਬੂਨ।
ਭੀਮ ਜੇਹਾ ਜਿਸ ਮਾਰਿਆ ਛਮਸ ਜੇਹਾ ਹਰੂਨ॥

ਫੇਰ ਇਕ ਜਗਾਂ ਮਦੀਨੇ ਤੇ ਦਮਿਸ਼ਕ ਵਿੱਚ ਇਕ ਰਾਤ ਦੇ ਸਫਰ ਦਾ ਫਾਸਲਾ ਦਸਦੇ ਹਨ ਅਸਲ ਫਾਸਲਾ ੭੦੦ ਮੀਲ ਦੇ ਕੋਲ ਕੋਲ ਹੈ। ਖਾਂਕਾਨ ਜਦ ਅਮਾਮ ਹਨੀਫ ਦਾ ਖਤ ਲਕੇ ਜਾਂਦਾ ਹੈ:—

ਢਾਲ ਯਮਾਨੀ ਪਿੱਠ ਤੇ ਜਮਧਰ ਲਏ ਉਤੰਗ।
ਦਿਨ ਚੜ੍ਹਦੇ ਨੂੰ ਜਾ ਫਿਰੇ ਵਿੱਚ ਦਮਿਸ਼ਕ ਨਸ਼ੰਗ॥

ਅਮਾਮ ਹਨੀਫ ਦੀ ਲੜਾਈ ਲਿਖਦੇ ਹੋਏ ਵੀ ਕਵੀ ਜੀ ਨੂੰ ਥਾਵਾਂ ਤੇ ਸ਼ੈਹਰਾਂ ਦਾ ਥੋਹ ਨਹੀਂ ਰਿਹਾ। ਪੈਹਲ ਦਮਿਸ਼ਕ ਲੜਾਈ ਕਰਾਂਦੇ ਹਨ। ਜਿੱਥੇ ਯਜ਼ੀਦ ਸੀ, ਫਤਹ ਦਵਾ ਕੇ ਤੁਰਤ ਮਦੀਨੇ ਪੁਚਾਂਦੇ ਹਨ:—

ਉਸ ਦਿਨ ਹੇਠ ਦਮਿਸ਼ਕ ਦੇ ਹੋਯਾ ਆਹਾ ਜੰਗ।
ਮੈਹਲਾਂ ਤੇ ਚੜ੍ਹ ਵੇਖਦਾ ਸ਼ੈਹਰ ਉਹਨਾਂ ਦਾ ਰੰਗ॥
ਫੌਜ ਅਮਾਮ ਹਨੀਫ ਦੀ ਪਿੱਛੇ ਵਾਹੋ ਵਾਹ।
ਅੱਗੇ ਜਾਨ ਯਜ਼ੀਦੀਏ ਨੱਠੇ ਸਭ ਗੁਮਰਾਹ॥
ਵਿੱਚ ਮਦੀਨੇ ਜਾ ਵੜੇ ਰੈਂਹਦੇ ਦੁਸ਼ਮਨ ਦੀਨ।
ਰੋਂਦੇ ਅੰਦਰ ਸ਼ੈਹਰ ਦੇ ਹੋ ਸਾਰੇ ਗ਼ਮਗੀਨ॥
ਆਂਦਾ ਪਾਸ ਅਮਾਮ ਦੇ ਜ਼ਿੰਦਾ ਪਕੜ ਵਲੀਦ।
ਰੋ ਰੋ ਧਾਈਂ ਮਾਰਦਾ ਬੇਦੀ ਵਿੱਚ ਪਲੀਤ॥

ਦਮਿਸ਼ਕ ਨੂੰ ਛੱਡ ਕੇ ਮਦੀਨੇ ਆਨ ਦੀ ਕੀ ਲੋੜ ਸੀ। ਰਾਜਧਾਨੀ ਨੂੰ ਪੈਹਲੋਂ ਫਤਹ ਕਰਨਾ ਲੋੜੀਦਾ ਸੀ, ਜਦ ਕੇ

ਫ਼ੌਜ ਭਾਂਜ ਖਾ ਚੁੱਕੀ ਸੀ, ਯਜ਼ੀਦ ਦਾ ਫੜਨਾ ਅਸਾਨ ਸੀ ਪਰ ਕਵੀ ਜੀ ਨੇ ਮਦੀਨੇ ਤੇ ਦਮਿਸ਼ਕ ਨੂੰ ਰਲਾ ਦਿੱਤਾ ਹੈ। ਵਲੀਦ ਮਦੀਨੇ ਦਾ ਗਵਰਨਰ ਸੀ। ਮਦੀਨਾ ਫ਼ਤਾ ਕਰਕੇ ਫੇਰ ਦਮਿਸ਼ਕ ਤੇ ਚੜ੍ਹਾਈ ਹੋਈ ਸੀ ਅਮਾਮ ਹਨੀਫ਼ ਇਰਾਕ ਤੋਂ ਆਯਾ, ਹਾਮਦ ਦੀ ਲਿਖਤ ਮੁਜਬ ਪੈਹਲੇ ਮਦੀਨੇ ਲੜਾਈ ਹੋਈ, ਫੇਰ ਦਮਿਸ਼ਕ ਫਤਹ ਪਾਈ, ਜਦ ਦਮਿਸ਼ਕ ਵਿੱਚ ਸ਼ਮਰ ਨੂੰ ਭਾਰੀ ਭਾਂਜ ਦਿੱਤੀ ਤਾਂ ਦਮਿਸ਼ਕ ਕਿਉਂ ਨਾ ਲਿੱਤਾ, ਫੇਰ ਮਦੀਨੇ ਕਿਉਂ ਆਏ ਤੇ ਫੇਰ ਲੜਾਈ ਕਰਕੇ ਫਤਹ ਕੀਤਾ। ਮਦੀਨਾ ਫਤਹ ਕਰਕੇ ਫੇਰ ਦਮਿਸ਼ਕ ਜਾਕੇ ਫਤਹ ਕੀਤਾ ਅਰ ਯਜ਼ੀਦ ਨਸ ਗਿਆ। ਹੋਰ ਕਵੀ ਏਹ ਨਹੀਂ ਦਸਦਾ ਕੇਵਲ ਮਦੀਨਾ ਜਰੂਰ ਫਤਹ ਹੋਯਾ, ਫੇਰ ਯਜ਼ੀਦ ਦੀ ਫ਼ੌਜ ਨੇ ਭਾਰਾ ਘੇਰਾ ਪਾਯਾ ਅਰ "ਕਾਬਾ" ਖਰਾਬ ਕੀਤਾ। ਓਸੇ ਸਮੇਂ ਯਜ਼ੀਦ ਮਰ ਗਿਆ ਅਰ ਘੇਰਾ ਉਠਾ ਲਿੱਤਾ। ਯਜ਼ੀਦ ਦਾ ਪਕੜਨਾ ਅਰ ਉਸ ਦੀ "ਹਰਮਾਂ" ਨੂੰ ਮਦੀਨੇ ਲਿਆਨਾ ਹੋਰ ਜੰਗਨਾਮੇ ਵਿੱਚ ਨਹੀਂ ਲਿਖਿਆ ਫੇਰ ਜਦ ਖਰਾਜੀਆਂ ਨੂੰ ਫਤਿਹ ਕੀਤਾ ਅਰ ਯਜ਼ੀਦ ਨੱਠਿਆ ਅਰ ਹਜ਼ਰਤ ਹੁਸੈਨ ਦਾ ਪੁੱਤ੍ਰ ਅਮਾਮ ਜ਼ੈਨਉਲ ਆਬ ਦੀਨ ਤਖਤ ਤੇ ਬਠਾਇਆ। ਏਹੀ ਆਖਰੀ ਮਿੱਟਾ ਸੀ, ਜੋ ਹਾਸ਼ਮੀ ਚਾਂਹਦੇ ਸਨ, ਜਿਸ ਕਰਕੇ ਲੱਖਾਂ ਜਾਨਾਂ ਦੇ ਸੱਥਰ ਲੱਥੇ ਪਰ ਫੇਰ ਜ਼ੈਨਉਲਆਬਦੀਨ ਨੇ ਓਵੇਂ ਤਖਤ ਛਡ ਦਿੱਤਾ, ਅਪਨੀ ਉਮਰ ਰੱਬ ਦੀ ਯਾਦ ਵਿੱਚ ਬਿਤਾਨ ਲਈ, ਪਰ ਫੇਰ ਤਖਤ ਯਜ਼ੀਦ ਦੇ ਪੁਤ੍ਰ ਮੁਆਵੀਆਂ ਨੂੰ ਕਿਉਂ ਦਿੱਤਾ, ਏਹ ਸਮਝ ਨਹੀਂ ਆਉਂਦੀ, ਕਿ ਵੈਰੀ ਨੂੰ ਫੇਰ ਤਖਤ ਦਿੱਤਾ ਚਾਹੇ ਸੁਲਾਹ ਹੀ ਹੋ ਗਈ ਸੀ। ਹਾਸ਼ਮ ਅਜੇ ਹੋਰ ਕਿੰਨੇ ਸਨ। ਹਜ਼ਰਤ ਅਲੀ ਦੇ ਪੁੱਤ੍ਰ, ਹਜ਼ਰਤ ਹੁਸੈਨ ਦੇ ਪੁੱਤ੍ਰ ਵੀ ਸਨ। ਇਤਿਹਾਸ ਵਿੱਚ ਅਬਦੁਲਾ ਦਾ ਮਦੀਨਾ ਫਤਹ ਕਰਨਾ ਲਿਖਿਆ ਹੈ ਅਰ ਹਾਮਦ ਹਨੀਫ ਦਾ ਲਿਖਦਾ ਹੈ ਪਰ ਕਿੱਸੇ ਬਨਾਨ ਵਾਲੇ ਕਵੀ ਇਤਿਹਾਸਾਂ ਵੱਲ ਧਿਆਨ ਨਹੀਂ ਦਿੰਦੇ॥

ਜੁੱਧ ਦਾ ਨਕਸ਼ਾ ਖਿੱਚਦੇ ਹਾਮਦ ਹੋਰੀ ਲਿਖਦੇ ਹਨ:—

ਤੀਰਾਂ ਦੀ ਅਵਾਜ ਨੇ ਐਸਾ ਕੀਤਾ ਜੋਸ਼ ।
ਨੱਠਾ ਮਗਜ਼ ਯਜ਼ੀਦ ਦਾ ਛੱਡ ਛਡਾਂਦੇ ਹੋਸ਼ ॥
ਸੰਖ ਵਜਾ ਯਜ਼ੀਦੀਆਂ ਪਾ ਦਿੱਤੀ ਘੰਘੋਰ ।
ਮਾਲਕ ਸੁਨ ਇਸ ਸ਼ੋਰ ਨੂੰ ਹੋ ਗਿਆ ਬੇ ਤੌਰ ।
ਵੱਜਨ ਟਲੀਆਂ ਘੁੰਗਰੂ ਊਠਾਂ ਦੇ ਜੋ ਗਲ ।
ਸਜੇ ਖੱਬੇ ਰੁਲ ਗੁਲਾ ਫੌਜਾਂ ਦੇ ਵਿੱਚ ਹਲ ।
ਸੁੰਬ ਵਜਾਏ ਤਾਜ਼ੀਆਂ ਉੱਡੀ ਜ਼ਿਮੀ ਪਛਾਨ ।
ਅੱਠਵਾਂ ਉੱਤੇ ਹੋ ਗਿਆ ਘੱਟੇ ਦਾ, ਸਮਾਨ ।
ਹਥਿਆਰਾਂ ਦੀ ਚਮਕ ਥੀਂ ਜ਼ਿਮੀ ਹੋਈ ਅਸਮਾਨ ।
ਘੱਟੇ ਨਾਲ ਅਸਮਾਨ ਸੀ ਹੋਇਆ ਜ਼ਿਮੀ ਪਛਾਨ ।
ਜ਼ੁਲਫਾਂ ਵਾਂਗੂੰ ਕਮਚੀਆਂ ਝੋਲਨ ਸੜਕ ਸੜਾਕ ।
ਬਾਂਗਾਂ ਵਾਂਗੂੰ ਧਗਦੀਆਂ ਹਲਬੀ ਕਰਦੀਆਂ ਚਾਕ ।
ਬੱਦਲ ਗੱਜਨ ਫੌਜ ਵਿਚ ਹਾਥੀ ਕਰਨ ਅਵਾਜ਼ ।
ਖੰਗਨ ਝੋਲਨ ਪੱਥਰਾਂ ਦੱਤਾ ਉੱਤੇ ਸਾਜ਼ ।
ਚਾਲ ਛਪਾਈ ਘੋੜਿਆਂ ਦਿੱਤੀ ਧਰਤ ਉਠਾ ।
ਤਬਕਾ ਇਕ ਜਮੀਨ ਦਾ ਉਡਿਆ ਵਿੱਚ ਹਵਾ ॥

ਇਕ ਥਾਂ ਇਕ ਇਸਤ੍ਰੀ ਕੌਤਿਆ ਦੇ ਰੂਪ ਦੀ ਵਡਿਆਈ ਕਰਦੇ ਲਿਖਦੇ ਹਨ:—

ਸੂਰਤ ਦਾ ਕੁਝ ਅੰਤ ਨਾ ਰੋਸ਼ਨ ਵਾਂਗੂ ਚੰਦ ।
ਜ਼ੁਲਫ਼ਾਂ ਉੱਪਰ ਆਸ਼ਕਾਂ ਮੋਤੀ ਆਹੇ ਬੰਦ ॥
ਅਬਰੂ ਜਾਨ ਕਮਾਨ ਤੂੰ ਪਲਕਾਂ ਵਾਂਗੂੰ ਤੀਰ ।
ਇਕ ਨਿਗਾਹੇ ਮਾਰਦੀ ਰਾਹੀ ਪਾਤ ਸ਼ਰੀਰ ।
ਸੁਆਦੇ ਵਾਂਗੂੰ ਅੱਖੀਆਂ ਯਾ ਆਹੇ ਬਾਦਾਮ ।
ਠੱਛੇ ਮਾਰੇ ਆਸ਼ਕਾਂ ਵੱਜਨ ਗੁਜ਼ਰ ਤਮਾਮ ॥
ਗਿਰਦ ਆਹਾ ਮੂੰਹ ਉਸਦਾ ਮਾਹਿ ਵਾਂਗ ਪਛਾਨ ।
ਦੰਦ ਆਹੇ ਜੋ ਸੀਨ ਸੀ ਰੌਸ਼ਨ ਤਾਰੇ ਜਾਨ ॥

ਠੋਡੀ ਸੇਬੇ ਉਸਦੀ ਖਾਸਾ ਖੂਹ ਅਜੀਬ ।
ਜੋ ਵੇਖੇ ਡਿਗ ਪਵੇ, ਉਸਦੇ ਵਿਚ ਗ਼ਰੀਬ ॥

ਕਵੀ ਜੀ ਦੀਆਂ ਤਸ਼ਬੀਹਾਂ ਕੁਝ ਸੋਹਣੀਆਂ ਨਹੀਂ ਹਨ ਅਰ ਫ਼ਾਰਸੀ ਉਰਦੂ ਨੂੰ ਬਰਕਾ ਬਨਾ ਛੱਡਿਆ ਜੋ ਕਿਸੇ ਦੇ ਰਸ ਨੂੰ ਖਰਾਬ ਕਰਦਾ ਹੈ। ਕਵੀ ਜੀ ਨੇ ਭਾਰ ਤੇ ਪੰਜਾਬੀ ਕਿੱਸਾ ਲਿਖਨ ਦਾ ਚੁਕਿਆ ਸੀ, ਪਰ ਜਿਥੋਂ ਤੀਕ ਹੋਯਾ ਪੰਜਾਬੀ ਨਾ ਵਰਤ ਕੇ ਭਾਰ ਹੌਲਾ ਈ ਕਰਾਇਆ । ਕਵੀ ਜੀ ਆਖਦੇ ਹਨਃ—

ਨਾ ਜਾਨਾ ਮੈਂ ਸ਼ਾਇਰੀ ਸ਼ੇਅਰ ਅੰਦਰ ਅਸਲੂਬ ।
ਵਿਚ ਪੰਜਾਬੀ ਆਪਨੀ ਕਿੱਸਾ ਹੈ ਮਤਲਬ ॥
ਹੈਗੀ ਅਰਬੀ ਫ਼ਾਰਸੀ ਅਸਾ ਨਾਂ ਮਤਲੂਬ ।
ਆਮ ਲੋਕਾਂ ਵਾਸਤੇ ਹੈ ਪੰਜਾਬੀ ਖੂਬ ॥
ਇਕਸੇ ਰਾਤੀ ਆਖਿਆ ਕਿੱਸਾ ਸਾਰਾ ਜਾਨ ।
ਵਾਅਜ਼ ਨੇ ਜੋ ਲਿਖਿਆ ਰੋਜ਼ੇ ਵਿੱਚ ਖਿਆਨ ॥

ਪਰ ਅੰਤ ਵਿਚ ਲਿਖਦੇ ਹਨ ਕਿ ਦਸਾਂ ਵਰਿਹਾਂ ਵਿਚ ਕਿੱਸਾ ਲਿਖਿਆ । ਏਹ ਕਵੀ ਕੋਈ ਮਸ਼ਹੂਰ ਨਹੀਂ। ਅਹਿਮਦ ਯਾਰ ਕਵੀ ਨੇ ਅਪਨੀ ਜ਼ੁਲੈਖ਼ਾਂ ਵਿੱਚ ਪੁਰਾਨੇ ਕਵੀਆਂ ਦੇ ਨਾਂ ਗਿਣਦਿਆਂ ਲਿਖਿਆ ਹੈਃ—

"ਹਾਮਦ ਵੀ ਅਖਵਾਯਾ ਸ਼ਾਇਰ ਅਪਨੀ ਨਾਲ ਜ਼ਬਾਨ"

ਜਿਸਦਾ ਅਰਥ ਏਹ ਨਿਕਲਦਾ ਹੈ ਕਿ ਅਸਲ ਵਿੱਚ ਹਾਮਦ ਕੋਈ ਵੱਡਾ ਸ਼ਾਇਰ ਨਹੀਂ ਸੀ। ਕੇਵਲ ਇਕ ਜੰਗ ਨਾਮਾ ਲਿਖ ਕੇ ਸ਼ਾਇਰ ਬਨ ਬੈਠਾ। ਹਾਮਦ ਨੇ ਆਪ ਲਿਖਿਆ ਹੈਃ—

ਨਾ ਹੀਂ ਦਾਵਾ ਸ਼ੇਅਰ ਦਾ ਨਾ ਹੀਂ ਸ਼ਾਇਰ ਮੂਲ ।
ਰੰਡ ਰੂਪ ਮੇਰਾ ਹੋ ਗਿਆ ਵਿਚ ਜਨਾਬ ਕਬੂਲ ॥

ਖਵਰੇ ਨਹੀਂ ਕਵੀ ਜੀ ਨੂੰ ਏਹ ਕੀਕਨ ਪਤਾ ਲੱਗਾ ਕਿ ਉਹਨਾਂ ਦਾ ਕਿੱਸਾ ਦਰਗਾਹੇ ਕਬੂਲ ਹੋ ਗਿਆ । ਖਵਰੇ ਵਜ਼ੀਰ ਅਲਾਹ ਬਖ਼ਸ਼ ਦੇ ਕਦਰ ਕਰਨ ਤੋਂ ਏ ਸਿੱਟਾ ਕੱਢਿਆ

ਪਰ ਵਜ਼ੀਰ ਅਲਾ ਬਖ਼ਸ਼ ਕਵੀਆਂ ਦਾ ਪਾਰਖੂ ਕਦ ਬਨਿਆ ਸਾਂ, ਪਤਾ ਨਹੀਂ ਵਜ਼ੀਰ ਦੀ ਕਵੀ ਨੇ ਬੜੀ ਵਡਿਆਈ ਕੀਤੀ ਹੈ, ਇਸ ਕਰਕੇ ਅਚਰਜ ਨਹੀਂ ਜੋ ਵਜ਼ੀਰ ਹੋਰਾਂ ਅਨਾਮ ਦਿੱਤਾ ਹੋਵੇ ॥

—o—

## ਮੀਆਂ ਅਬਦੁਲ ਹਕੀਮ ਬਹਾਵਲ ਪੁਰੀ

ਏਹ ਕਵੀ ਬਹਾਵਲ ਪੁਰ ਦੇ ਵਸਨੀਕ ਸਨ। ਏਹਨਾਂ ਨੇ ਅਪਨੀ ਕਤਾਬ ਜ਼ੁਲੈਖਾਂ ੧੨੧੯ ਹਿਜਰੀ ਵਿੱਚ ਲਿਖੀ ਸੀ। ਜਦ ਨਵਾਬ ਬਹਾਵਲ ਖਾਨ ਰਿਆਸਤ ਵਿੱਚ ਰਾਜ ਕਰਦੇ ਸਨ ਅਰ ਸ਼ਾਹ ਸ਼ੁਜਾ ਕਾਬਲ ਦਾ ਬਾਦਸ਼ਾਹ ਸੀ ਅਰ ਇੱਸੇ ਬਾਦ-ਸ਼ਾਹ ਦੀ ਏਹ ਰਿਆਸਤ ਟਕੇ ਭਰਦੀ ਸੀ॥

ਕਵੀ ਜੀ ਨੇ ਨਾਮ ਮਾਤ੍ਰ ਪੰਜਾਬੀ ਵਰਤੀ ਹੈ। ਫ਼ਾਰਸੀ ਦਾ ਢੇਰ ਜ਼ੋਰ ਹੈ। ਜਾਮੀ ਦੀ ਜ਼ੁਲੈਖਾਂ ਤੋਂ ਸਾਰਾ ਮਜ਼ਮੂਨ ਲੀਤਾ ਹੈ। ਕਵਿਤਾ ਦੀ ਬਹਰ ਵੀ ਜਾਮੀ ਦੀ ਮਸਨਵੀ ਦੀ ਹੀ ਹੈ, ਫ਼ਾਰਸੀ ਦੀ ਵਿੱਦਯਾ ਚੰਗੀ ਹੈ ਅਰ ਬਾਜ਼ੇ ਬੈਂਤ ਨਿਰੋਲ ਫ਼ਾਰਸੀ ਵਿੱਚ ਹੀ ਹਨ ਪਰ ਡੂੰਘੇ ਮਤਲਬ ਦੇ। ਜੀਕਨ:—

ਬਹਾਰੇ ਮੀਨਾ ਅਜ਼ ਦਰ ਖਾਰ ਦਰ ਜੇਬ।
ਗੁਲੇ ਨਾਕਸ ਮਹਾਤ੍ਰੇ ਆਲਮ ਉਲ ਗ਼ੈਬ॥

ਮਜ਼ਮੂਨ ਜਾਮੀ ਦਾਂ ਪਰ ਪਦ ਬਦਲੇ ਹੋਏ॥

ਜਿਉਂ ੨ ਜਾਮੀ ਦੀ ਜ਼ੁਲੈਖਾਂ ਪੜ੍ਹੋ ਅਰ ਕਵੀ ਜੀ ਦੀ ਰਚਨਾ ਨਾਲ ਮੁਕਾਬਲਾ ਕਰੋ ਤਾਂ ਪਤਾ ਲਗਦਾ ਹੈ ਕਿ ਮਜ਼-ਮੂਨ ਇਕ ਹੀ, ਸਿਰਫ਼ ਹਰਫ਼ਾਂ ਦਾ ਹੇਰ ਫੇਰ ਹੈ। ਜੀਕਨ:—

ਸਭੇ ਪਿਸਤਾਂ ਦਿਹਾਂ ਉਨਾਜ਼ ਪਿਸਤਾਂ।
ਭੇ ਰੁਖਸਾਰ ਗੁਲਿਸਤਾਂ ਦਰ ਗੁਲਿਸਤਾਂਨ॥

ਆ ਹ:

ਹਮਾਂ ਪਿਸਤਾਂ ਦਹਾਨੋ ਨਾਜ਼ ਪਿਸ਼ਤਾਂ ।
ਅਜ਼ਾਏ ਸ਼ਾਂ ਗੁਲਸਤਾਂ ਦਰ ਗੁਲਿਸਤਾਂ ॥ ਜਾਮੀ

ਕਵਿਤਾ ਦਾ ਵਜ਼ਨ "ਬਲੋਚਾਂ ਜ਼ਾਲਮਾਂ ਸੁਨ ਵੈਨ ਮੇਰੇ" ਵਾਲਾ ਹੈ ਅਰ ਹੁਨ ਪਤਾ ਲੱਗਾ ਹੈ ਕਿ ਸਭ ਤੋਂ ਪੈਹਲੋਂ ਏਹ "ਬੈਹਰ" ਅਬਦਲ ਹਕੀਮ ਨੇ ਵਰਤੀ। ਪਰ ਇਸਦੀ ਮਸ਼ਹੂਰੀ ਗੁਲਾਮ ਰਸੂਲ ਦੇ ਵੇਲੇ ਹੀ ਹੋਈ ਕਵੀ ਜੀ ਦੇ ਚੋਨਵੇਂ ਬੈਂਤ ਲਿਖਦੇ ਹਾਂ ॥

ਰੂਪ ਦੀ ਵਡਿਆਈ:—

ਅਜਬ ਜ਼ੁਲਫਾਂ ਜੋ ਅੰਬਰ ਮੁਸ਼ਕ ਪਰਵਰ ।
ਅਜਬ ਮੂਏ ਸਿਆਹ ਗੇਸੂ ਮੁਅੰਬਰ ॥
ਭਲਾ ਜ਼ੁਲਫਾਂ ਅਯਾਨੇ ਨਾਗ ਕਾਲੇ ।
ਜਿਨ੍ਹਾਂ ਦੇ ਡੰਗੀਆਂ ਜੀਵਨ ਮੁਹਾਲੇ ॥
ਲਬਾਂ ਨੇ ਆਸ਼ਕਾਂ ਦਾ ਖੂਨ ਪੀਤਾ ।
ਤੇ ਨੈਨਾਂ ਨੇ ਕੋਈ ਮਾਜੂਨ ਕੀਤਾ ॥
ਅਜਬ ਪੁਰ ਨੂਰ ਦੇਹ ਰੌਸ਼ਨ ਚਿੱਟੇ ਦੰਦ ।
ਹੋਏ ਉਹ ਖੂਬ ਮੁਹਕਮ ਸਖਤ ਪੈਵੰਦ ॥
ਦੋ ਲੜੀਆਂ ਮੋਤੀਆਂ ਦੇ ਵਾਂਗ ਜੜੀਆਂ ।
ਜੌਹਰੀਆਂ ਇਕ ਸਪੈਦੀ ਸਾਂਗ ਘੜੀਆਂ ॥
ਮੁਖ ਉਸਦਾ ਗੋਯਾ ਇਕ ਬਾਗ ਆਹਾ ।
ਗੁਲੋਲਾ ਵਿੱਚ ਉਸ ਦੇ ਜ਼ਾਗ ਆਹਾ ॥
ਤਲੋਲੇ ਜੋ ਲਗਾਏ ਸਾਂਗ ਓਸਨੂੰ ।
ਹੋਈ ਕੁਰਬਾਨ ਹਰਮਲ ਵਾਂਗ ਉਸਤੋਂ ॥

ਵਛੋੜੇ ਤੇ ਸੋਜ਼ੇ ਇਸ਼ਕ:—

ਕਦੇ ਆਹੀਂ ਕਰੇ ਧਾਹੀਂ ਫਿਰਾਕੋਂ ।
ਕਬਾਬੇ ਦਿਲ ਕੁਨੋਂ ਸੀਨਾ ਹਰਾਕੋਂ ॥
ਚੋਲੀ ਨੂੰ ਪਾੜ ਕੇ ਕੀਤਾ ਸੌ ਲੀਰਾਂ ।
ਹਿਜਰ ਇਸ ਦੇ ਕੁਨੋਂ ਖਾਤਰ ਹੈ ਮੀਰਾਂ ॥
ਜ਼ੁਲਫ ਚਟ ਪਟੇ ਮੁਟੇ ਸਟ ਹਟ ਹਿਜਰ ਨੂੰ ।

ਕਮਰ ਨਾਜ਼ਕ ਹੋਈ ਕੀਤਾ ਸਬਰ ਹੈ।
ਨਵਾਰਾਂ ਵੰਜਲੀਆਂ ਫਿਰੇਂ ਸੇਦੇਂਕੇ।
ਆਵੇ ਦਿਲਦਾਰ ਤਾਂ ਏ ਸ਼ੋਰ ਮੁਕੇ॥
ਉਠਾਂ ਗਲ ਘੁੰਘਟੂ ਘੁੰਘਾਰ ਲਾਯਾ।
ਜਲਾਜਲ ਆਸਮਾਂ ਤੇ ਸ਼ੋਰ ਪਾਯਾ॥ ੨॥
ਜ਼ੰਗੋਲੇ ਖੜੀਆਂ ਘੰਘੋਰ ਲਾਈ।
ਹੱਥਾਂ ਵਿੱਚ ਛੈਨਿਆਂ ਛਣਕਾਰ ਲਾਈ॥ ੧॥

ਏਹ ਵਾਜਿਆਂ ਤੇ ਖੁਸ਼ੀ ਦਾ ਨਕਸ਼ਾ ਹੈ।

ਸਵੇਰ ਦਾ ਸਮਾ ਬੰਨ੍ਹਦੇ ਹੋਏ ਲਿਖਦੇ ਹਨਃ -

ਜਦੋਂ ਕਾਉ ਰਾਤ ਦੇ ਪਰਵਾਜ਼ ਕੀਤਾ।
ਫਜਰ ਵੇਲੇ ਕੁਕੜ ਆਵਾਜ਼ ਕੀਤਾ॥
ਹੋਯਾ ਅਵਾਜ਼ ਖੁਸ਼ ਉ ਬੁਲਬਲਾਂ ਦਾ।
ਪਿੱਛੇ ਜ਼ਾਹਰ ਹੋਯਾ ਜਲਵਾ ਗੁਲਾਂ ਦਾ॥

ਹੋਰ ਚੰਗੇ ਬੈਂਤ। ਜ਼ੁਲੈਖਾਂ ਦਾ ਰੂਪਃ—

ਕੀ ਹੋਸੀ ਮਾਹ ਬਲਕ ਉਹ ਆਫਤਾਬੇ।
ਜੋ ਹੈ ਸਿਸਤਾਂ ਆਫਤਾਬ ਅੰਦਰ ਹਜਾਬੇ॥
ਪਰੀ ਦੀ ਗਲ ਉਸੇ ਗਲ ਗਲ ਨ ਭਾਵੇ।
ਪਰੀ ਦੀ ਗਲ ਵੰਜੇ ਤੇ ਗਲ ਨਾ ਆਵੇ।
ਜੇ ਵੇਖੇ ਹੋਰ ਉਸ ਦੇ ਨੂਰ ਤਾਈਂ।
ਰਹੇ ਮਜਨੂੰ ਤੇ ਮਫਤੂੰ ਹੋ ਉਥਾਈਂ॥

ਯੂਸਫ ਦਾ ਰੂਪਃ—

ਡਿੱਠਾ ਨ ਜੋ ਹੁਸਨ ਦੀ ਬੈਹਰ ਦੀ ਝੂਲ।
ਗਿਆ ਝੂਲ ਝੂਲ ਗਿਆ ਝੂਲ ਝੂਲ ਗਿਆ ਝੂਲ॥
ਜ਼ੁਲਫ ਦੇ ਨਾਂਗ ਨੇ ਪਾਏ ਅਜਬ ਵਲ।
ਡੰਗਨ ਵਲ ਵਲ, ਡੰਗਨ ਵਲ, ਡੰਗਨ ਵਲ॥

ਕਵੀ ਜੀ ਨੇ ਅਪਨੀ ਰਚਨਾਂ ਵਿੱਚ "ਚਲ ਅਬਦੁਲ ਹਕੀਮਾ ਤਾਂ ਚਲਾਈ" ਤੁਕ ਨੂੰ "ਤਕੀਆ ਕਲਾਮ" ਬਨਾਇਆ ਹੈ। ਜਦ ਨਵਾਂ ਹਾਲ ਸ਼ੁਰੂ ਕਰਦੇ ਹਨ ਤਾਂ ਪੈਹਲਾਂ ਏਹੀ ਤੁਕ

ਆਉਂਦੀ ਹੈ ਤੇ ਪੜ੍ਹਨ ਵਾਲਾ ਵੀ ਇਸ ਬੇ ਸਵਾਦਲੀ ਤੁਕ ਤੋਂ ਥੱਕ ਜਾਂਦਾ ਹੈ । ਕਵੀ ਜੀ ਦੀ ਬੋਲੀ ਪੱਛਮੀ ਪੰਜਾਬੀ ਹੈ ਅਰ ਸਿੰਧੀ ਨਾਲ ਵੀ ਟੱਕਰ ਖਾਂਦੀ ਹੈ । ਕਈ ਥਾਵਾਂ ਡਿਠੋਸ, ਦਿਤੋਸ ਕੀਤੁਸ, ਆਹੁਸ ਆਦਿ ਪਦ ਵਰਤੇ ਹਨ । ਇਹਨਾਂ ਦੀ ਰਚਨਾ ਨੇ ਪੰਜਾਬੀ ਬੋਲੀ ਦੇ ਖਜ਼ਾਨੇ ਨੂੰ ਕੋਈ ਵਧਾਇਆ ਨਹੀਂ, ਅੰਤਲੇ ਬੈਂਤਾਂ ਤੋਂ ਪਤਾ ਲਗਦਾ ਹੈ ਕਿ ਕਵੀ ਜੀ "ਮੁਅੱਲਮ" ਅਥਵਾ ਮੁੰਡੇ ਪੜ੍ਹਾਂਦੇ ਸਨ:—

ਪੜ੍ਹਾਯੋ ਨਾਮ ਰੱਬ ਦੇ ਇਲਮ ਬੋਹਤਾ ।<br>
ਹੋਵੇ ਜੋ ਕਦਰ ਤੈਨੂੰ ਇਲਮ ਬੋਹਤਾ ॥<br>
ਮਗਰ ਹਿਕ ਤੌਰ ਮੈਨੂੰ ਯਾਦ ਰਖਨਾ ।<br>
ਕਮੀਨ ਤੇ ਅਸੀਲਾਂ ਨੂੰ ਪਰਖਨਾਂ ॥<br>
ਸਬਕ ਗੁਮਰਾਹ ਸਗ ਨੂੰ ਨਾਂ ਪੜ੍ਹਾਈਂ ।<br>
ਕੁਤੇ ਤੋਂ ਲਿੰਗ ਅਪਨਾ ਨਾ ਚਰਾਈਂ ॥<br>
ਕਮੀਨਾ ਆਕਬਤ ਹੋਵੇ ਕਮੀਨਾ ।<br>
ਜੋ ਰਖੇਸੀ ਨਾਲ ਉਸਤਾਦਾਂ ਦੇ ਕੀਨਾ ॥

ਕਵੀ ਜੀ ਕਿਸੇ ਸ਼ਗਿਰਦ ਦੇ ਸਤਾਏ ਹੋਏ ਏਹ ਲਿਖਦੇ ਦਿਸਦੇ ਹਨ ॥

## ਮੀਆਂ ਨੌ ਰੋਜ਼.

ਮੀਆਂ ਮੁਹੰਮਦ ਬਖਸ਼ ਤਖ਼ੱਲਸ ਨੌ ਰੋਜ਼, ਮੁਲਤਾਨੀ ਦੇ ਮਸ਼ਾਹੂਰ ਕਵੀ ਹੋਏ ਹਨ । ਏਹ ਮੁਬਾਰਕ ਪੁਰ ਰਿਆਸਤ ਬਹਾਵਲ ਪੁਰ ਦੇ ਵਸਨੀਕ ਸਨ । ਏਹਨਾਂ ਦੀ ਕਵਿਤਾ ਕਾਫੀਆਂ ਤੇ ਡੇਹੁੜਿਆਂ ਵਿੱਚ ਹੈ ਅਰ ਮੁਲਤਾਨੀ ਦੇ ਸ਼ੌਕੀਨ ਇਸ ਨੂੰ ਬੜੀ ਕਦਰ ਨਾਲ ਵੇਖਦੇ ਹਨ ॥

ਕਵਿਤਾ ਦਾ ਰੰਗ ਕੁਝ ਕੁਝ ਸੂਫ਼ੀਆਂ ਨਾਲ ਮਿਲਦਾ ਹੈ, ਸਗਾਰ ਰਸ ਵੀ ਚੰਗਾ ਬੱਧਾ ਹੈ, ਡੇਉੜੇ ਹਾਸ਼ਮ ਨਾਲ ਮਿਲਦੇ ਜੁਲਦੇ ਹਨ । ਏਹਨਾਂ ਨੇ ਚੋਖੀ ਕਵਿਤਾ ਲਿਖੀ ਅਰ ਇਕ ਦੀਵਾਨ

ਵੀ ਬਨਾਯਾ, ਫ਼ਾਰਸੀ ਕਵਿਤਾ ਦੇ ਨਮੂਨੇ ਤੇ ਬੋਲੀ ਸਾਫ਼ ਸੁਥਰੀ ਮੁਲਤਾਨੀ ਹੈ॥

ਵਨਗੀ:— ਦੋਹੜੇ

ਸੂਲੀ ਚੜ੍ਹਨ ਤੋਂ ਅੜਨ ਕਨੇਵੇਂ ਜਿੱਥੇ ਸਾਂਗ ਦਿਲਾਂ ਦੇ ਅੜਦੇ, ਦੂਰ ਨਾ ਖੜਦੇ। ਝਲ ਝਲ ਚੋਟਾਂ ਚਾਟਾਂ ਮੂੰਹ ਤੇ ਜ਼ੋਰੀ ਜ਼ੰਰ ਛੜਦੇ, ਦੂਰ ਨ ਖੜਦੇ। ਹਿਕ ਵਜ਼ ਕੀ ਮਾਹਬੂਬਾਂ ਦੇ ਦੇਯਾ ਦੁਖ ਦੁਖ ਝੜ ਝੋਲੀ ਵੜਦੇ, ਦੂਰ ਨ ਖੜਦੇ। ਸਿਕ ਸਾਂਵਲ ਦੀ ਸਾੜੇ ਨਿਤ ਦਿਲ ਡਝਦੇ ਸੀਨੇ ਸੜਦੇ, ਦੂਰ ਨਾ ਖੜਦੇ॥

ਸਿਕ ਸੁਨਾਯਾ ਉੱਭਾ ਟੁਰ ਟੁਰ ਸਾਂਗ ਪਿਉਸੇ ਲੰਮੇ, ਡੇਖੋ ਸਮੇਂ। ਦਿਲ ਕੌਂ ਦੋਸਤ ਨ ਘਨ ਦੇ ਤੋੜੇ ਡੇਵਾ ਬਾਝ ਦਟੰਮੇ, ਡੇਖੋ ਸਮੇ। ਕਥ ਛੋੜੇ ਸੰਗ ਸੰਗੀਆਂ ਦੇ ਕਥ ਛੋੜੇ ਜਾਏ ਜੰਮੇ, ਡੇਖੋ ਸਮੇ। ਏ ਟੋਲ ਗਲ ਪਾਵੇ ਮੋਠੜੇ ਗੋਲ ਕਵਾਰੀ ਕਨੇ, ਡੇਖੋ ਸਮੇਂ॥

ਮੱਸੀ ਜਾਂਦੀ ਚੰਦਰ ਜੇਹੀ ਪਰ ਇਸ਼ਕ ਪਵਾਏ ਖੱਟੇ। ਵੱਟੇ ਜਿਸ ਨੂੰ ਮੂਲ ਨਾ ਲੱਗਨ ਮਾਸਾ ਰੱਤੀ ਨਾ ਘੱਟੇ। ਪੱਟੇ ਵਾਲ ਤੇ ਕੁਲਵਾਲੇ ਪਾਵੇ ਮੋਜ਼ ਦੇ ਵਟੇ। ਪਏ ਨਾ ਨੌਂ ਟੋਜ਼ ਮੱਸੀ ਤੋੜੇ ਸਿਰ ਪੌਨ ਲਖ ਵੱਟੇ॥

ਇਕ ਲੋਕਾਂ ਦੇ *ਤਾਂਘਨੜੇ ਦੂਈਆਂ ਬਿਰਹੋਂ ਦੇ ਡਾਂਈ ਬੱਲੀਆਂ। ਸੜ ਗਿਆ ਬਦਨ ਸੜੇਂਦਾ ਮੈ ਮੈ ਸੇਕ ਹਵਾੜਾਂ ਝੱਲੀਆਂ। ਯਾਰ ਨਾ ਆਨ ਸੁਹਾਯਾ ਅਸਲੋਂ ਫੇਹਰ ਸਾਡੇ ਦੀਆਂ ਗਲੀਆਂ। ਵੈਂਦੇਂ ਮਿਨਤ ਕਰੇਂਦੇ ਥਕ ਗਈਆਂ ਰੋਜ਼ ਪੈਰਾਂ ਦੀਆਂ ਤਲੀਆਂ। ਨੌ ਟੋਜ਼ ਆਨ ਸੁਹਾ ਹਾ ਹਿਕ ਵਾਰ ਜਵਾਨੀਆਂ ਢਲੀਆਂ॥

ਹਾਸ਼ਮ ਦਾ ਰੰਗ ਹੈ। ਕੇਈ ਸੋਹਨੀ ਕਵਿਤਾ ਹੈ:—

ਮਾਹੀ ਮਿੱਠੜਾ ਕੋਲ ਹੋਵੇ ਤਾਂ ਮੈਂ ਦੌੜੇ ਵੇਸ ਕਟੇਸਾਂ ਕਰ

---

*ਤਾਨੜੇ; ਨਿਹੋਰੇ।

ਭਖਲੇਸਾਂ। ਮੈਲੇ ਵੇਸ ਲਹੇਂਸਾ ਵਹੁਸਰ ਜਟੇ ਪੁਛਸਨ
ਬੈਸਾਂ ਕਰ ਭਖਲੇਸਾਂ। ਦਿਲਬਰ ਕੌਨ ਵਿੱਚ ਗੋਸ਼ ਦਿਲਦੇ
ਜਾਂਦੀ ਹੂਰ ਬਲਹੇਸਾਂ ਕਰ ਭਖਲੇਸਾਂ । ਦੁਸ਼ਮਨ ਦੂਤੀਆਂ
ਸਾਰੀਆਂ ਕੋਂ ਹਿਕ ਨੌਂਹ ਨਾ ਡੇਖਨ ਡੇਸਾਂ। ਨੌ ਰੋਜ਼ ਏਹੋ
ਦਰਦ ਦਰਦਾ ਮੈਂ ਮਿਠੜੀਆਂ ਸਿਰ ਚਲੇਸਾਂ ਕਰ
ਭਖਲੇਸਾਂ॥

ਥੇਈ ਬੇਅਮਲੀ ਕਮਲੀ ਹਿੱਕੋ ਤੌਕ ਮਹੱਬਤ ਪਾਵਾਂ।
ਨੌ ਰੋਜ਼ ਹੱਥ ਸੋਹਣਿਆਂ ਦੇ ਵੰਞ ਬਾਝ ਖਰੀਦ ਵਕਾਵਾਂ।
ਕਿਸਮਤ ਸਾਂਗ ਬਨਾਏ ਆਵਲ ਨੈਨ ਨੈਨਾਂ ਦੋ ਵਖਨ।
ਮੂੰਝ ਕੁਣੋਂ ਤਨ ਤ੍ਰਟਨ ਦੀਦਾਂ ਰਾਹ ਸਜਨਾ ਦਾ ਵੇਖਨ।
ਤਾਂਘ ਸਤਾਈਆਂ ਦਿਲੀਂ ਅਸਾਡੀਆਂ ਨਿਤ ਪਤਨਾਂ ਦੇ
ਵੇਖਨ॥

ਸੂਲ ਪਏ ਸਿਰ ਪੁਰ ਮੈਂਢੇ ਬਧ ਇਸ਼ਕ ਚਵਾਈਆਂ ਪੰਡਾਂ।
ਪੈਰੀ ਖਾਰ ਰੇ ਬਾਰ ਬਿਰਹੋਂ ਖ੍ਵਾਣੀ ਹੱਥ ਲਵਾਈਆਂ ਕੰਡਾਂ।
ਤੁੰਦ ਫ਼ਰਾਕ ਨ ਪਾਵਨ ਡੇਵੇ ਸੌ ਸੌ ਗੰਡ ਪਲੰਡਾਂ।
ਨੇਂਹੁ ਨੌ ਰੋਜ਼ ਮਹਾਂਗਾ ਤੋੜੇ ਤ੍ਰਟੇ ਤਾਂਵਲ ਗੰਡਾਂ।

ਏਹ ਕਵੀ ਫ਼ਾਰਸੀ ਦੇ ਚੰਗੇ ਜਾਣੂ ਸਨ ਇਸ ਕਰਕੇ ਏਹਨਾਂ ਅਪਨੀ ਕਵਿਤਾ ਨੂੰ ਫ਼ਾਰਸੀ ਦੀ ਰੰਗਨ ਦਿੱਤੀ ਹੈ ਅਰ ਕਿਧਰੇ ਵਜ਼ਨ ਵੀ ਗਜ਼ਲ ਦਾ ਵਰਤਿਆ। ਜੀਕਨ :—

ਰੁਤ ਆਈ ਰੁਖਸਾਰ ਚਮਨ ਤੇ ਗੁਲ ਫੁਲ ਖਿਲੇ ਤਾਜ਼ੇ।
ਗੁੰਚਾ ਤੰਗ ਤੇ ਰੰਗ ਗੁਲਾਬੀ ਗਇਆ ਨਰਗਸ ਬਾ ਨਾਜ਼ੇ।
ਬੁਲ ਬੁਲ ਥਈ ਖੁਸ਼ਹਾਲ ਸੁਨਾਏ ਐਨ ਵਸਾਲ ਆਵਾਜ਼ੇ।
ਦਾਇਮ ਦਰਦ ਮੰਦਾ ਕੌਂ ਅੰਵੇ ਨਾਜ਼ ਦੇ ਨਾਲ ਨਿਯਾਜ਼ੇ।
ਨੌਬਤ ਇਸ਼ਕ ਹਰ ਇਜ਼ਹਾਰੇ ਨਿਭ ਨਿਭ ਨੌ ਆਗਾਜ਼ੇ।
ਨੌ ਰੋਜ਼ਾ ਐ ਇਸ਼ਕ ਕਦੀਮੀ ਦਰ ਦਰਸਾਂ, ਦਮ ਬਾਜ਼ੇ॥

ਗਜ਼ਲ ਤੇ ਬਨਾਈ, ਪਰ ਅਲੂਨੀ ਖਿਚੜੀ ਕਰ ਵਖਾਈ, ਨਾ ਪੜ੍ਹਨ ਵਾਲੇ ਨੂੰ ਸਵਾਦ ਨਾ ਸੁਨਣ ਵਾਲੇ ਨੂੰ। ਨੌ ਰੋਜ਼ ਹੋਰਾਂ ਦਾ ਜ਼ੋਰ ਡੋਹੜਿਆਂ ਵਿੱਚ ਬਾ ਹੈ। ਏਹਨਾਂ ਨੇ ਕਾਫ਼ੀਆਂ ਭੀ

ਲਿਖੀਆਂ ਹਨ, ਪਰ ਅੰਤਰ ਪਦ ਵੱਖਰੇ ਢੰਗ ਤੇ ਈ ਵਰਤੇ ਹਨ ਪੰਜਾਬੀ ਕੰਨ ਨੂੰ ਰਸ ਘੱਟ ਆਉਂਦਾ ਹੈ, ਪਰ ਮੁਲਤਾਨੀ ਮੋਹਤ। ਫ਼ਾਰਸੀ ਪਦ ਵੀ ਢੇਰ ਵਰਤਨ ਕਰਕੇ ਸਵਾਦ ਉਡ ਗਿਆ ॥

**ਵਨਗੀ ਕਾਫ਼ੀਆਂ:-**

ਪਈ ਬਾਦੇ ਸ਼ੁਮਾਲ ਦੀ ਲਰਿਕ ਲਰਿਕ ।
ਲੰਘ ਆਵਨ ਬਦਲੇ ਸੁਰਕ ਸੁਰਕ ॥
ਅੱਖੀਂ ਠਕੀਆਂ ਵਲ ਵਲ ਫੁਰਕ ਫੁਰਕ ।
ਲੱਗੇ ਬਦਲ ਗੱਜਨ ਆਈ ਸਾਵਨ ਰੁਤ ॥
ਇਕ ਵਾਰ ਸੇਹਨ ਤੇ ਥਈ ਚਿਕ ਚਿਕ।
ਰਲ ਟੁਰਨ ਸਈਆਂ ਸਭ ਢਿਲਕ ਢਿਲਕ ॥
ਮਿੱਠੀ ਦਿਲ ਕੌਂ ਸਿਕ ਤੈਂ ਯਾਰ ਦੀ ਛਿਕ ।
ਕਰ ਸਾਂਗ ਮਿਲਨ ਆਈ ਸਾਵਨ ਰੁਤ ॥

ਪਤਨੋਂ ਜੀਵੇਂ ਪਾਰ ਲੰਘਾ, ਬੇੜੀ ਵਾਲਿਆ ਮੀਰ ਮਲਾਹ। ਵੰਞਣਾ ਯਾਰ ਦੀ ਸ਼ੌਕ ਜ਼ਰੂਰ, ਲੰਘਣਾ ਸਾਕੋਂ ਪੈਹਲੜੇ ਪੂਰੇ। ਨਾ ਕਰ ਝਗੜਾ ਵੰਜ ਉਠਾ ॥ ਲੰਘ ਪਾਰੋਂ ਦਿਲਦਾਰ ਦੂ ਵੈਸਾਂ, ਜਿੱਥ ਕਥ ਤੈਂ ਕੌਂ ਯਾਦ ਕਰੈਸਾਂ, ਅਜਨ ਦੀ ਹੁਨ ਥੀਸੋਂ ਰਾਲਾ॥ ਜੀਵੇਂ ਬੇੜੀ ਨਾਲ ਹਮੇਸਾ, ਵੈਹਨੇ ਵੈਹਨ ਨਗਾਲ ਹਮੇਸ਼ਾਂ, ਵੈਹਲਕ ਸਾਕੌਂ ਪਾਰ ਪੌਂਚਾ॥ ਵੰਝ ਤੇ ਚੱਪੇ ਸੰਭਲ ਤੇ ਚੋਲੀ, ਸਾਕੌਂ ਅੱਧ ਦਰਯਾ ਨਾ ਰੋਲੀ, ਹੈ ਗਲ ਤੈਂਡੇ ਲਾਜ ਾ ਹਾ॥ ਤੂੰ ਸਰਦਾਰ ਪਤਨ ਦਾ ਸਾਈਂ, ਸਾਕੌਂ ਕੰਦੀ ਪਾਰ ਪੌਂਚਾਈ, ਡੇਸੀ ਤਾਂ ਕੌਂ ਅਜਰ ਖੁਦਾ॥ ਪਤਨ ਤੇਰੇ ਤੇਂ ਆਸੋਂ ਵੈਸੋਂ, ਪਏ ਤਿੜ ਤੇ ਵਝ ਪੈਰ ਨ ਡੇਸੋਂ, ਡੇਖੀ ਸਾਡਾ ਜੁਹਟ ਵਡਾ॥ ਮੀਰਮਲਾਹ ਹੈਂ ਚੰਦਲ ਝਨਾਂ ਦਾ, ਸੁਹਾਂ ਸਾਡੀਆਂ ਘੜੀਆਂ ਡੇਹਾਂ ਦਾ ਆ ਵਿਛੜੇ ਕੌਂ ਦੋਸਤ ਮਲਾ॥ ਜੇ ਨੌਂ ਰੋਜ਼ ਕੌ ਥੋੜਾ ਲਾਵੈਂ, ਚੜ੍ਹਦੇ ਸਾਨੂੰ ਪਾਰ ਪੁਚਾਵੈਂ, ਡੇਖਾ ਦਿਲਬਰ ਨਾਜ਼ ਅਦਾ॥

ਕੇਹਾ ਮੋਹਨਾ ਰੰਗ ਬੱਧਾ ਹੈ। ਪੱਤਨ ਤੇ ਮਲਾਹ ਅੱਗੇ ਅਰਜ਼ੋਈ, ਦਿਲ ਦੀ ਤਾਂਘ ਪਿਆਰੇ ਨੂੰ ਮਿਲਨਦੀ, ਛੇਤੀ ਪਾਰ ਲੰਘਨ ਦੀ ਛਿੱਕ ਨੂੰ ਕੇਹੀ ਸੋਹਣੀ ਤਰਹ ਨਭਾਯਾ ਹੈ॥

ਮੰਨ ਸਾਡੀ ਦਿਲਬਰ ਯਾਰ ਸਲਾਹ,
ਨਾ ਫੇਰ ਮੰਡ ਹੋ ਖਮਖ੍ਵਾਰ ਸਲਾਹ ॥
ਦੱਮੀ ਰਾਤ ਤੇ ਸੇਜ ਤਿਆਰ ਹੋਵੇ,
ਹਿੱਕੇ ਢੰਗ ਤੇ ਸੰਗ ਸੰਗਾਰ ਹੋਵੇ,
ਦਯਾ ਲ਼ਣ ਪਟ ਬੇਸ ਕਨਾਰ ਹੋਵੇ,
ਮਨਜੂਰ ਕਰੋ ਇਕ ਵਾਰ ਸਲਾਹ ॥
ਲਿਖਿਆ ਹੋਸੀ ਕਿਸਮਤ ਮਾੜੀ ਕੋਂ,
ਚਸੀ ਵਾੜਾ ਮੈਲਾਂ ਸਾੜੀਕੋਂ ॥
ਹੈ ਜੀਵਨ ਗੇੜ ਉਜਾੜੀ ਕੌਂ,
ਯਾ ਤਾ ਮਾਰਨ ਹੈ ਤਲਵਾਰ ਸਲਾਹ ॥
ਨੌ ਰੋਜ਼ ਜੇ ਕਿਸਮਤ ਫੇਰ ਫਿਰੀ,
ਹੁਨ ਸਾਂਵਲ ਸਾਡ ਨਿਰੀ ਪਰੀ ।
ਏਹੋ ਵਾ ਰਾਜੇ ਨਾ ਫੇਰ ਫਿਰੀ,
ਕਰੇ ਅਸਲੋਂ ਪੀਤ ਪਿਆਰ ਸਲਾਹ ॥
ਠੰਮ ਠਮ ਕਰ ਆਏ ਮਾਹ ਬਦਰ,
ਜ਼ਰਾ ਖੂਬ ਨਿਗਰ ਦਰ ਹਰ ਲਹਰ ॥
ਕਿਆ ਜ਼ੁਲਫ਼ ਦੇ ਪੇਚ ਅਵੱਲੜੇ ਨੀ,
ਕਿਆ ਵਲ ਵਲ ਛਲ ਛਲ ਛੱਲੜੇ ਨੀ ।
ਹਰ ਵੇਲੜੇ ਜਾਦੂ ਭਲੜੇ ਨੀ,
ਹੱਥ ਲਾਵੇਂ ਡੇਖਾ ਫ਼ਿਕਰ ਕਰ ਡਰ ॥
ਮੱਥੇ ਮਾਂਗ ਸੰਧੂਰੀ ਲਾਲੜੇ ਨੀ,
ਕੰਨੀ ਪੁਰ ਪੁਰ ਚਿਨੇ ਵਾਲੜੇ ਨੀ ।
ਕਿਆ ਸਬਜ਼ੇ ਅਬਰੂ ਵਾਲੜੇ ਨੀ,
ਵਾਹ ਨਕਸ਼ ਮੋਹਨ ਦਿਲਕਸ਼ ਦਿਲਬਰ ॥
ਦੋ ਨੈਨ ਮਿਠੇ ਮਦੂਵੇ ਮਸ਼ਰਬ,
ਮਿਯਗਾਂ ਤਿੱਖੇ ਜਿਵੇਂ ਨੇਸ਼ ਅਕਰਬ ।
ਤਰ ਤਰ ਨਿਗਾਹਾਂ ਖੂਨ ਤਲਬ,
ਤਫੈਨ ਲਸ਼ਨ ਹੱਥ ਕਰ ਖੰਜਰ ॥

ਰੁਖਸਾਰ ਉਤੋਂ ਗੁਲਜ਼ਾਰ ਸਦਕ,
ਗੁਲਕਾਰ ਹਜ਼ਾਰ ਬਹਾਰ ਸਦਕ।
ਯਲਗਾਰ ਤੇ ਮੁਸ਼ਕ ਅੰਬਾਰ ਸਦਕ,
ਹਮ ਖਾਲੇ ਸਿਯਾਹ ਖਾਦਮ ਬਰਦਰ ॥
ਨੱਕ ਨੱਥ ਵੇਖੋ ਬੋਲਾ ਬੇਨਸਰ,
ਬੰਦ ਬੰਦ ਥੀਏ ਜ਼ਿਚ ਹਰ ਗੌਹਰ।
ਅਸ਼ਵੇ ਗਮਜ਼ੇ ਭਰ ਜ਼ੋਰ ਕਹਰ,
ਵਾਹ ਮਰਕ ਮੁਸਕ ਲਬ ਸ਼ੀਰ ਸ਼ਕਰ।
ਬਾਂਹ ਲੋੜ ਡੇਖੋ ਧੜ ਟੋਰ ਡੇਖੋ,
ਵਾਹ ਪਤਲੀ ਕਮਰ ਬਾ ਜ਼ੋਰ ਡੇਖੋ।
ਲਸਕਰ ਸੰਗਾਰ ਦਾ ਹੋਰ ਡੇਖੋ,
ਕਮ ਕਮ ਕਰ ਘਨ ਘਨ ਨੇਵਰ ॥
ਚਲ ਗੈਰ ਕਨੋਂ ਕਰ ਸਾਫ਼ ਅੱਖਨ,
ਨੌ ਰੋਜ਼ ਕਰੋ ਨਿਤ ਨੌ ਦਰਸਨ।
ਹੈ ਮੈਹਜ਼ ਜਦੀਦ ਨਾ ਸ਼ੇਅਰ ਕੁਹੌਨ,
ਏਹਾ ਘਾਬ ਡਸੀ ਵਾ ਵਾਹ ਰਾਬਰ ॥

ਕਵੀ ਜੀ ਦੀ ਕਵਿਤਾ ਬੜੀ ਸੁੰਦਰ ਅਰ ਰਸਦਾਇਕ ਹੈ। ਪੰਜਾਬੀ ਦੇ ਉੱਚੇ ਕਵੀਆਂ ਨਾਲ ਟਾਕਰਾ ਖਾਂਦੇ ਹਨ ਅਰ ਮੁਲਤਾਨੀ ਵਿੱਚ ਤੇ ਏਹਨਾਂ ਦੇ ਨਾਲ ਦਾ ਕੋਈ ਈ ਕਵੀ ਹੋਸੀ॥

## ਮੀਆਂ ਬਸ਼ਖ

ਏਹ ਕਵੀ ਵੀ ਮੁਲਤਾਨੀ ਦੇ ਮਸ਼ਾਹੂਰ ਕਵੀਆਂ ਵਿੱਚੋਂ ਹਨ। ਏਹਨਾਂ ਦੀ ਬਾਨੀ ਨੌਰੋਜ਼ ਨਾਲ ਕੁਝ ਕੁਝ ਮਿਲਦੀ ਹੈ ਅਰ ਉਹ ਟੇਢਨ ਤੇ ਵੈਹਨ ਵੀ ਹੈ। ਸੂਫੀਆਂ ਦਾ ਰੰਗ ਬਾਜੀਆਂ ਕਾਫੀਆਂ ਵਿੱਚ ਝਲਕ ਮਾਰਦਾ ਹੈ ਬੋਲੀ ਵਿਚ ਪੰਜਾਬੀ ਨਾਲ ਮਿਲਦੀ ਹੈ, ਸ਼ੁੱਧ ਮੂਲਤਾਨੀ ਨਹੀਂ, ਵਨਗੀ:—

## ਦੋਹੜੇ:—

ਭੱਠ ਭਾਗ ਰਾਜ ਬਾਬਲ ਦਾ ਭਾਨੇ ਚਾਕ ਦੇ ਰੈਸਾਂ।
ਸ਼ੋਕ ਰਾਂਝਣ ਦੀ ਜੁਕਲਗੀ ਤਨ ਚੀਰ ਕੇ ਚਾਕ ਕਰੈਸਾਂ॥
ਲਿਟਾ ਬਿਰਾਗਨ ਥੀਆਂ ਅੰਗ ਅੰਗ ਖ਼ਾਕ ਰਲੇਸਾਂ।
ਬਖਸ਼ ਪਿਆਰੇ ਚਾਕ ਬਾਝੋਂ ਉਠ ਪਈ ਗ਼ਮਨਾਕ ਜਲੇਸਾਂ॥
ਚੜ੍ਹਦੇ ਸਾਂਵਨ ਮੀਂਹ ਬਰਸਾਵਨ ਕੋਇਲ ਬੋਲੇ ਰਾਤੀਂ।
ਅਗਨ ਪਪੀਹੇ ਚਿਲਕਨ ਚੇਹੇ ਗੂਨਾ ਗੂਨਦੀਆਂ ਬਾਤੀ॥
ਝਲਕ ਲਿਸ਼ਕ ਲਿਸ਼ਕਾਰ ਬਦਲ ਗਜ ਝਿਮਝਿਮ ਮੀਂਹ ਬ੍ਰਸਾਂਤੀ।
ਬਖਸ਼ ਭੌਂ ਮਸਤੂਰ ਥੀਵਾਂ ਏ ਡੇਖ ਲੈ ਨੂਰ ਸਛਾਤੀਂ॥

ਬਰਸਾਤ ਦਾ ਕੇਹਾ ਸੋਹਨਾ ਰੰਗ ਬੱਧਾ ਹੈ ਕਮਾਲ ਕੀਤਾ ਹੈ॥

ਹਾਲ ਬੇਹਾਲ ਕੰਗਾਲ ਫਿਰਾਂ ਗਿਆ ਫਟ ਝਨਾਂ ਦਾ ਜਟ ਸਾਨੂੰ। ਲੱਗਾ ਫੱਟ ਅਲੱਟ ਕੁਲੱਟ ਕਰਾਂ ਗਿਆ ਝਟ ਵਿੱਚ ਫਟ ਕੇ ਸਟ ਸਾਨੂੰ। ਏਨ ਵਟ ਕੌਂ ਝਟ ਕੀਤਾ, ਅੱਚਾ ਚੇਤ ਲੱਗੀ ਸਿਰ ਸੱਟ ਸਾਨੂੰ। ਬਖਸ਼ ਸੱਈਆਂ ਸਿਰਚਾਂਵਨ ਮਟੀਆਂ ਇਸ਼ਕ ਚਵਾਏ ਮੱਟ ਸਾਨੂੰ॥

ਦਰਦ ਸਿਆਲੇ ਪਾਇਮ ਆਪੇ ਵੇਰ ਕੈਂਵੇ ਗਲ ਘੱਤਾਂ।
ਸਵਲੜੇ ਦਰਦ ਰੰਞਾਨੀ ਕੌਂ ਖੜੇ ਮਾਰਨ ਪਲ ਪਲ ਲੱਤਾਂ।
ਨੈਨ ਨ ਰੈਂਹਦੇ ਤ੍ਰਿਮਨੇ ਬੈਠਾਂ ਵੈਨ ਕਰਾਂ ਕੇ ਕੱਤਾਂ।
ਇਸ਼ਕ ਵਿਞਾਈਆਂ ਮੱਤਾਂ ਕੁਝ ਹੁਨ ਬਖਸ਼ ਨਾਂ ਲਕਸਾਂ ਮੱਤਾਂ॥

ਜ਼ਰ ਨਾਰ ਕੁਫਰ ਗਲ ਪਾਕੇ ਤਾਰਕ ਹੋਏ ਈਮਾਨੋ।
ਤਸਬੀਹ ਤੋੜ ਵੜੇ ਤਿੰਵਨਾ ਨੇ ਗੁਜ਼ਰੇ ਬੇਦ ਗਿਆਨੋ।
ਕੁਫ਼ਰ ਇਸਲਾਮ ਦੀ ਜਾ ਨਹੀਂ ਜੇਹੜ ਟਪ ਖੜੇ ਇਮਕਾਨੋ।
ਬਖਸ਼ ਈਮਾਨਕੌਂ ਖਬਰਨਾ ਕਾਈ ਇਸ਼ਕ ਆਇਆ ਹੋਰ ਮਕਾਨੋਂ॥

ਸੋਹਣੇ ਮੁਖ ਮਾਹਤਾਬ ਉਤੋਂ ਘੁੰਡ ਖੋਲ੍ਹਤਾਂ ਜਾਨ ਕੁਰਬਾਨ ਕਰਾਂ। ਮੈਡੇਂ ਇਜਜ਼ ਨਿਆਜ਼ ਤੇ ਅਰਜ਼ ਛਵਨ ਢੋਲ ਤਾਂ ਜਾਨ ਕੁਰਬਾਨ ਕਰਾਂ। ਮੈਡੇ ਹਾਲ ਵੇਹਾਲ ਤੇ ਮੇਹਰ ਸੇਡੀ

ਮੂੰਹੋਂ ਬੋਲ ਤਾਂ ਜਾਨ ਕੁਰਬਾਨ ਕਰਾਂ। ਮੈਡੇ ਬਖਸ਼ ਦੇ ਸਾਮ੍ਹਨੇ
ਲਕ ਢੋਲਕ ਕਰ ਜੋਲ ਤਾਂ ਜਾਨ ਕੁਰਬਾਨ ਕਰਾਂ॥
ਆਪੇ ਆਪ ਸਹੀ ਕਰ ਜਾਨੋ ਤੁਮ ਰੀਗਾਤੁਮ ਬੈਤ ਅਲਾਹ।
ਬੇਦ ਗਿਆਨ ਤੁਮਾਰੇ ਅੰਦਰ ਤੁਮ ਹੋ ਖਾਸ ਕਲਾਮ ਅਲਾਹ।
ਕ੍ਰਿਸ਼ਨ ਕਹੂੰ ਓਂਕਾਰ ਕਹੂੰ ਯਾਂ ਕਹੂੰ ਅਲੈਕ ਸਲਾਤ ਅਲਾਹ।
ਬਖਸ਼ ਕਹੂੰ ਹਰਨੰਦ ਗੁਰੂ ਖੁਦ ਕਹੂੰ ਸ਼ਫੀ ਨਬੀ ਅਲਾਹ॥

ਸਾਰਾ ਸੂਫੀਆਂ ਦਾ ਰੰਗ ਹੈ, ਕਵੀ ਜੀ ਨੂੰ ਸੂਫੀਆਂ ਦੀ ਸੰਗਤ ਸੀ, ਤਾਂਹੀ ਬੁਲਹੇ ਵਾਂਗੂ ਖੁਲ੍ਹੇ ਬੋਲਦੇ ਹਨ॥

## ਕਾਫ਼ੀਆਂ:-

ਟੇਕ:-ਜੋਗੀ ਡੇਖ ਕਿਵੇਂ ਉਠ ਆਂਦਾ ਸੱਈਆਂ। ਮਿਠੜੇ ਮਿਠੜੇ ਬੈਨ ਵਜਾਵੇ ਠੁਮਕ ਠੁਮਕ ਠੁਮਕਾਂਦਾ ਸੱਈਆਂ। ਇਸ ਜੋਗੀ ਦੇ ਨਾਜ਼ ਅਵਲੜੇ ਮੁਸਕ ਮੁਸਕ ਮੁਸਕਾਂਦਾ ਸੱਈਆਂ। ਮਦਵੇ ਸਦਵੇ ਨੈਨ ਬਨਾਕੇ ਜ਼ੋਰੀ ਜ਼ੋਰੀ ਮਨ ਭਾਂਦਾ ਸੱਈਆਂ। ਜੋਗੀ ਮੈਂ ਘਰ ਮੂਲ ਨਾਂ ਆਂਦਾ ਜੇ ਨਾਗ ਬਿਰਹੋਂ ਖਾਂਦਾ ਸੱਈਆਂ। ਇਸ ਜੋਗੀ ਦੀ ਦਰਦ ਰੰਞਾਨੀ ਗਲ ਗਿਆ ਮਾਸ ਹੱਡਾਂ ਦਾ ਸੱਈਆਂ। ਆ ਜੋਗੀ ਸ਼ਾਲਾ ਹਰਦਮ ਆਂਵੇ ਬਾਝ ਤੇਰੇ ਜਿਉੜਾ ਮਾਂਦਾ ਸੱਈਆਂ। ਹੁਨ ਜੋਗੀ ਕੋ ਮੈਂ ਸਿਞਾਤਾ ਰਾਂਝਨ ਚਾਕ ਡਾ ਗਾਂਦਾ ਸੱਈਆਂ। ਇਸ ਜੋਗੀ ਕੋ ਮੈਂ ਰਜ ਰਜ ਲੱਸਾਂ ਵਿਛੜੀਆਂ ਗੋਈਆਂ ਛੋਹਾਂਦਾ ਸੱਈਆਂ। ਘੋਲਾਂ ਜੋਗੀ ਯਾਰਦੇ ਨਾਮ ਤੋਂ ਰੰਗਪੁਰ ਫ਼ੈਹਰ ਖੇੜਿਆਂ ਦਾ ਸੱਈਆਂ। ਯਾਰ ਮੇਰੇ ਸਿਰ ਆਨ ਲਹਾਇਆ ਬਖਸ਼ ਏਹ ਬਾਰ ਗ਼ਮਾਂ ਦਾ ਸੱਈਆਂ॥

ਹੀਰ ਦੀ ਜਬਾਨੀ ਜੋਗੀ ਦੇ ਭੇਸ ਵਿੱਚ ਰਾਂਝਨ ਦੀ ਜੀ ਆਇਆਂ ਕਰਾਈ ਪਰ ਡਾਢੀ ਸੋਹਣੀ। ਹੀਰ ਦਾ ਜੀ ਫੋਲ ਕੇ ਸਾਮਨੇ ਰਖ ਦਿਤਾ। ਵਾਰਸ ਵਾਂਗਰ ਅੰਦਰ ਝਾਤੀ ਪਾਈ ਹੈ॥

ਅਸੀਂ ਰੋਜੀਆਂ ਨੂੰ ਮਸਰੂਰ ਕਰੋ। ਦਰ ਆਇਆ ਨਾਂ ਦੂਰ ਕਰੋ। ਕਰ ਗੌਰ ਤੇ ਚਾ ਮਨਜ਼ੂਰ ਕਰੋ। ਅਸਾਂ ਭਾਂਦਿਆਂ

ਸ਼ਾਹ ਨ ਭਾਂਦਿਆਂ ਕੋ ॥ ਲਗੀ ਪੀਤ ਪ੍ਰੀਤ ਮਜ਼ੀਦ ਕਰੋ। ਨਾ ਆਪ ਕੌਂ ਸਾੜ ਬਈਦ ਕਰੋ। ਤੁਸਾਂ ਦੇਸ਼ਕ ਯਾਰ ਖਰੀਦ ਕਰੋ। ਅਸਾਂ ਬਾਂਦੀਆਂ ਮੁਫ਼ਤ ਵਕਾਂਦੀਆਂ ਕੋ ॥ ਕਰ ਮੇਹਰ ਪਿਆ ਦਿਲਯਾਦ ਕਰੋ, ਏਹ ਉਜੜੇ ਥਾਨ ਅਬਾਦ ਕਰੋ। ਬੇਚਾਰਿਆਂ ਤੇ ਅਮਦਾਦ ਕਰੋ, ਹੋਈ ਮੁਦਤ ਬੌਹ ਕੁਰਲਾਂਦਿਆਂ ਕੋ ॥ ਕਡੀ ਬਖਸ਼ ਅਸਾਂ ਵਲ ਭਾਲ ਕਰੋ, ਆ ਨਾਲ ਵਿਸਾਲ ਨਿਹਾਲ ਕਰੋ। ਜ਼ਰਾ ਭਾਲ ਬਹੌਂ ਖੁਸ਼ਹਾਲ ਕਰੋ, ਅਸੀ ਫਟੀਆਂ ਦਰਦਾ ਦੀਆਂ ਕੌਂ ॥

ਆਈ ਰੁਤ ਸਾਵਨ ਮਨ ਪਿਆਰੀ

ਅਬਰ ਘਟਾ ਘਟ ਗਜ ਗਜਾਰੇ। ਪਲ ਪਲ ਬਿਜਲੀ ਦੇ ਚਮਕਾਰ। ਬਰਸਨ ਮੋਤੀ ਬੂੰਦ ਫਵਾਰੇ। ਕਰ ਬਾਦਲ ਹਫਤਾਰੀ ॥

ਆਈ ਰੁਤ ਸਾਵਨ ਮਨ ਪਿਆਰੀ

ਮਿਠੜੀ ਪੌਨ ਮੇਰੇ ਮਨ ਭਾਵੇਂ। ਕੋਇਲ ਮਸਤ ਅਵਾਜ਼ ਸੁਨਾਵੇ। ਕੈਸੇ ਗੀਤ ਪਪੀਹਾ ਗਾਵੇ। ਰਿਮ ਝਿਮ ਮੇਘ ਮਲ-ਹਾਰੇ। ਮਨ ਭਾਂਵਤ ਰੁਤ ਸਾਵਨ ਆਈ। ਕੁਲ ਸ਼ੈ ਤਰਹ ਸੰਗਾਰ ਬਨਾਈ। ਹੋਈ ਖੁਸ਼ਹਾਲ ਦਜ ਨਾ ਕਾਈ। ਪਾ ਫੁਰਹਤ ਯਕ ਬਾਰੀ॥ ਅਜ ਕਲ ਡਖ ਰੁਤੀ ਰੰਗ ਭਰੀਆ। ਹਨ ਗੁਲਸ਼ਨ ਮੈ ਸਬਜ਼ੀਆਂ ਤਰੀਆਂ। ਜੰਗਲ ਝਾੜਾਂ ਹੋਈਆਂ ਹਰੀਆਂ। ਹਰ ਕਸ ਖੂਬ ਸੰਗਾਰੇ। ਬਖਸ਼ ਆਇਆ ਸਾਵਨ ਘਰ ਘਰ। ਖੂਬ ਸੁਹਾਵਨ ਖੁਸ਼ੀਆਂ ਕਰ ਕਰ। ਕਾਦਰ ਪੀਰ ਪਿਆਰੇ ਕੇ ਦਰ ਪਰ। ਕਰ ਸਿਜਦਾ ਲਖ ਵਾਰੀ ॥

ਲਾਈ ਅਲਫ ਅਗਨ ਮੋਰੇ ਤਨ ਮਨ।

ਭੁਲ ਗਈ ਅਨ ਗਨ, ਇਨ ਬਿਨ ਉਨ ਬੁਨ ॥

ਪਿਰਮ ਕੀ ਮੁਰਲੀ ਕਾਨ ਬਜਾਵੇ। ਗੂਨਾਂ ਗੂਨ ਅਵਾਜ ਸੁਨਾਵੇ। ਹਰ ਹਰ ਪਾਸਿਓਂ ਧੂਮ ਮਚਾਵੇ। ਹੈ ਅਨਹਦ ਕੀ ਧੁਨ ਧੁਨ ਘੁਨ ਘੁਨ ॥

ਸੀਨੇ ਅੰਦਰ ਕੁਮ ਕੁਮ ਦੇਖੋ, ਯੇਹ ਤਮਾਸ਼ਾ ਘੁਮ ਘੁਮ ਵੇਖੋ
ਲੂੰ ਲੂੰ ਰਗ ਰਗ ਤੁਮ ਤੁਮ ਦੇਖੋ। ਹੈ ਘੁੰਗਰੂ ਕੀ ਛਮ
ਛਮ ਛਨ ਛਨ ॥ ਰੋਨ ਤੰਬੂਰ ਮਿਸਲ ਤਨ ਸਾਰੇ। ਕਿਆ
ਬਮ ਜ਼ਬਰ ਖੁਲੀ ਹਰ ਤਾਰੇ। ਹਰ ਰਗ ਅਪਨਾ ਰਾਗ
ਪੁਕਾਰੇ। ਅੱਖੀਆਂ ਖੋਲ ਡੇਖੋ ਕਲ ਘਣ ਘਣ ॥ ਵਾਹ-
ਦਤ ਕਾ ਨਜ਼ਾਰਾ ਹੂ ਮੈਂ। ਹਰ ਰੰਗ ਢੰਗ ਮੈਂ ਸਾਰਾ ਹੂ
ਮੈਂ। ਕਿਆ ਹੈਸ਼ਨ ਰੁਖਸਾਰਾ ਹੂ ਮੈਂ। ਰੰਗ ਰੂਪ ਦੇਖੋ ਜੋਬਨ
ਧਨ। ਜਬ ਸੇ ਅਲਫ਼ ਪੜ੍ਹਾਯਾ ਰਾਹ ਬਰ। ਕਰਕੇ ਨਜ਼ਰ
ਮੁਨੱਵਰ ਅਨਰੂਰ। ਖੁਲੇ ਰਾਜ਼ ਰਮੂਜ਼ ਦੇ ਦਫਤ੍ਰ। ਦੇਖੀ
ਸ਼ਕਲ ਖੂਬ ਜੜ ਬਨ ਤਨ। ਦੇਖੇ ਅਲਫ਼ ਆਇਆ ਰੰਗ
ਭਰਿਆ। ਅਗੇ ਕ਼ਦਮ ਮੇਟੇ ਘਰ ਧਰਜਾ। ਸਾਰਾ
ਬਾਗ਼ ਬਦਨ ਕਾ ਹਰਜਾ। ਵਾਹ ਵਾ ਠਾਠ ਉ ਜੜ ਜੜ
ਬਨ ਬਨ। ਬਖਸ਼ ਯੇ ਜੋਤ ਜਗੀ ਜਬ ਅੰਦਰ। ਜਾਂਉ
ਕਿਆ ਫਿਰ ਮਸਜਦ ਮੰਦਰ। ਦੇਖੋ ਕਾਦਰ ਪੀਰ ਕਲੰ-
ਦਰ, ਪਾਂਉ ਸੁਖ ਤਨ, ਚੈਨ ਅਮਨ ਮਨ ॥

ਕਵੀ ਜੀ ਏਕਤਾ ਦੇ ਘਰ ਵਿੱਚ ਬੁਲਹੇ ਵਾਂਗੂ ਨਸ਼ੰਗ ਹੋ ਬੋਲੇ। ਸ਼ਰਾ ਤੋਂ ਪਾਰ ਲੰਘ ਗਏ। ਮਸਜਦ ਮੰਦਰ ਦਾ ਭੇਦ ਉਠ ਗਿਆ ਪਰ ਸਭ ਕੁਝ ਹੁੰਦਿਆਂ ਵੀ ਅਪਨੇ ਪੀਰ ਗੁਰੂ ਕਾਦਰ ਕਲੰਦਰ ਦੀ ਮਹਿਮਾ ਤੋਂ ਬਾਹਰ ਨਹੀਂ ਹੋਏ ॥

ਮੀਆਂ ਬਖਸ਼ ਜੀ ਦੀ ਕਵਿਤਾ ਉੱਚੀ ਪਦਵੀ ਦੀ ਹੈ। ਪ੍ਰਤਖ ਤੋਂ ਅੰਦਰਲੀ ਵੰਨੇ ਝਾਤੀ ਪਵਾਂਦੀ ਹੈ। ਰਚਨਾਂ ਤੋਂ ਰਚਨ ਹਾਰੇ ਵੱਲ ਲੈ ਜਾਂਦੀ ਹੈ। ਇਹਨਾਂ ਦੀ ਬੋਲੀ ਵੀ ਪੰਜਾਬੀ ਹੈ ਐਪਰ ਮੁਲਤਾਨੀ ਰੰਗਣ ਜ਼ਰੂਰ ਹੈ ਜੇ ਨੌ ਰੋਜ਼ ਹੋਰਾਂ ਸ਼ਿੰਗਾਰ ਰਸ ਵਿੱਚ ਕਮਾਲ ਵਖਾਇਆ ਤਾਂ ਮੀਆਂ ਬਖਸ਼ ਹੋਰਾਂ ਵਾਹਦ ਵਿੱਚ ਰੁਤਬਾ ਪਾਇਆ। ਏਹੀ ਨਹੀਂ ਰੁੱਤਾਂ ਦਾ ਰੰਗ ਵੀ ਢੰਗਾ ਬੱਧਾ, ਬਿਰਹਾਂ ਤੇ ਇਸ਼ਕ ਨੂੰ ਨਹੀਂ ਭੁਲਾਇਆ।

---

# ਅੰਤਮ ਨਵੇਦਨ

ਪਿਯਾਰੇ ਪਾਠਕੋ ! ਏਹ ਪੋਥੀ **ਕੋਇਲ ਕੂ,** ਬੜੀ ਕਾਹਲ ਵਿੱਚ ਛਪੀ ਹੈ, ਇਸ ਕਰਕੇ ਇਸ ਵਿੱਚ ਛਪਾਈ ਦੀਆਂ ਕਿੰਨੀਆਂ ਈ ਅਸ਼ੁੱਧੀਆਂ ਹਨ ਜਿਨ੍ਹਾਂ ਦੀ ਖਿਮਾ ਬਖ਼ਸ਼ਨੀ ॥

ਕਰਤਾ ਨੂੰ ਅਫ਼ਸੋਸ ਇਸ ਗੱਲ ਦਾ ਹੈ, ਕਿ ਉਸ ਨੇ ਉਸ ਕੰਮ ਨੂੰ ਹੱਥ ਪਾਇਆ ਜੇਹੜਾ ਉਸ ਦੇ ਵਿੱਤੋਂ ਬਾਹਰਾ ਸੀ । ਕੋਈ ਉੱਚੇ ਦਮਾਗ਼ ਵਾਲਾ ਸਜਨ ਇਸ ਕੰਮ ਨੂੰ ਕਰਦਾ ਤਾਂ ਚੰਗਾ ਸੀ। ਇਸ ਕਰਕੇ ਜੋ ਊਨਤਾ ਇਸ ਗ੍ਰੰਥ ਵਿੱਚ ਹੈ,ਗੁਨੀ ਜਨ ਉਸ ਨੂੰ ਅੱਖ ਹੇਠ ਨਾਂ ਲਿਆਵਨ, ਪਰ ਕਰਤਾ ਦੇ ਦਿਲੀ ਉਤਸ਼ਾਹ ਤੇ ਇਸ (Labour of Love) ਕੇਵਲ ਪਿਆਰ ਦੀ ਖੇਚਲ ਵਲ ਤੱਕਨ ॥

ਇਸ ਪੁਸਤਕ ਦੇ ਆਰੰਭ ਵਿੱਚ ਜੋ ਵਿਚਾਰ "ਕਵਿਤਾ" ਤੇ ਕੀਤੀ ਗਈ ਹੈ, ਉਹ ਦੇਸੀ ਭਾਸ਼ਾ ਵਿੱਚ ਇਕ ਨਵੀਂ ਗੱਲ ਹੈ । ਇਸ ਵਿਚਾਰ ਨੇ ਕਰਤਾ ਦਾ ਢੇਰ ਸਾਰਾ ਸਮਾਂ ਲੈ ਲਿੱਤਾ ਜਿਸ ਕਰਕੇ ਪੰਜਾਬੀ ਕਵਿਤਾ ਦੀ ਪੂਰੀ ਖੋਜ ਊਨੀ ਰੈਹ ਗਈ। ਅਜੇ ਸਿਖ ਸਮੇਂ ਦੇ ਕਵੀਆਂ, ਅਰ ਅੰਗ੍ਰੇਜ਼ੀ ਰਾਜ ਦੇ ਕਵੀਆਂ ਤੇ ਵਿਚਾਰ ਬਾਕੀ ਹੈ। ਪੰਜਾਬੀ ਦੀ ਹੋਰ ਕਵਿਤਾ ਜੇਕਨ ਗੌਨ ਆਦ ਵੀ ਖੋਜ ਲੋੜਦੇ ਹਨ। ਇਸ ਕਰਕੇ ਜੇ ਵਾਹਿਗੁਰੂ ਨੇ ਕ੍ਰਿਪਾ ਕੀਤੀ ਅਰ "ਤੰਦੁਰਸਤੀ" ਤੇ ਸਮਾਂ ਬਖ਼ਸ਼ਿਆ ਤਾਂ ਏਹ ਸਭ ਗੱਲਾਂ ਅਗਲੀ ਪੁਸਤਕ **"ਭੁੰਬੀਆ ਬੋਲ"** ਵਿੱਚ ਆਪ ਦੀ ਭੇਟਾ ਕੀਤੇ ਜਾਨਗੇ, ਪਰ

ਇਕ ਫ਼ਰਜ਼ ਪਾਠਕਾਂ ਦਾ ਵੀ ਹੈ, ਉਹ ਏਹ ਕਿ, ਪੜ੍ਹੇ ਲਿਖੇ ਸੱਜਨ ਅਜੇਹੀਆਂ ਪੁਸਤਕਾਂ ਦੀ ਕਦਰ ਕਰਨ, ਅਰ ਏਹਨਾਂ ਦੇ "Circulation" ਪ੍ਰਚਲਤ ਕਰਨ ਵਿੱਚ ਹੱਥ ਵਟਾਨ, ਜਿਸ ਤੋਂ ਕਰਤਾ ਦੀ ਮੇਹਨਤ ਸੁਫਲ ਹੋਵੇ ॥

ਜੋ ਜੋ ਗ੍ਰੰਥ ਇਸ ਪੁਸਤਕ ਦੇ ਰਚਨ ਵਿੱਚ ਸਹਾਈ ਹੋਏ ਹਨ ਉਹਨਾਂ ਦੇ ਮੁਸੱਨਫਾਂ ਦਾ ਦਾਸ ਧੰਨਵਾਦੀ ਹੈ॥

ਭੁਲ ਚੁਕ ਮਾਫ਼! ਸਤ ਸ੍ਰੀ ਅਕਾਲ॥

ਲਾਹੌਰ — ਦਾਸ

੧੮ ਦਸੰਬਰ ੧੯੧੬ — **ਬ: ਬ: ਸ:**



# COPIES OF SOME REVIEWS.

## Hans Chog.

*(By Bawa Budh Singh, Executive Engineer, Punjab.)*

A REVIEW.

Bawa Budh Singh has brought out an authology of the Punjabi literature under the title "Hans Chog." It is a very valuable contribution to the literature of the land of the Five Rivers. It is the first of its kind and a very welcome augury. He has undertaken to do what Meleager did for the Greek and Palgrave for the English poetry, and what the International collaborative effort has done for the combined literature of the western world. The object in both cases is the same though what led to them is different. The fertility of growing mental activity in the west is so great that it is impossible for an ordinary man with other vocation to read it all; a wise sifting and selection has therefore become an absolute necessity there. In the Punjab the little literature racy of the soil has been so neglected by its sons and so swamped by the flood of western letters, that it was in danger of being irretrievably lost to future generations. Bawa Budh Singh has laudably come to its rescue, and has shown such an exquisite taste and consummate judgment in his compilation of his authology that it is sure to become an abiding heirloom to the Punjab if not elsewhere. To lend a scientific and artistic colouring to his theme, which it is so essential to do these latter days mentality, in order to capture and captivate the public taste, the learned author has drawn upon the latest researches of philology and literary critique thus giving his work a permanent footing in the literature of his motherland. He also adds brief biographies of the authors dealt with, and often traces the genesis of particular passages of their productions. He divides the Punjabi literature into three periods, *viz.*, (1) the 'ancient or early period' (2) the 'medieval' (3) the modern; and

gives selections from authors falling under each. One remarkable feature, and the common ground on which all meet is, that all this literature is sacred. It is spirituality of the most earnest and high order that permeates it through and through—yet its allegorical and figurative nature is so dramatic, so vividly picturesque, so true to life, that in its external and grosser habiliments and interpretation, it may well be called a typically profane literature. Its form and idiom readily fit it in with the taste and mentality of the reader at the particular moment. To the spiritually inclined, it opens out deep truths of the spiritual world, full of indescribable ecstasies of bliss and love; and to the man of the world, it is instinct with pathos with a life of passion and pathos, action and movement; joy and sorrow so realistic, so touching, so idyllic as was found in the Punjab quarter of a century ago and which is quickly passing away—alas ! never to return.

In this collection we have our Miltons, our Shakespeares and Shelleys and Wordsworths. Altogether the work is most praiseworthy and can well be commended to all lovers of the Punjabi literature. The author promises to give us shortly the second part of the series which, judging from the present production, is bound to be still more attractive.

There is a desire in certain quarters that this work may also be rendered in Hindi. The suggestion is certainly laudable and the author may perhaps put his hand to it, too, but, I am afraid the beauty and charm of the original will not be so great in the rendering, still it will cater to the taste of a considerable class of readers.

KAZI MANZIL, LAHORE: } AJIT SINGH,

25th March, 1915. } *Pleader.*

## "HANS CHOG"

or

## *The History of the Punjabi Literature.*

We have received a book of the above name in the Punjabi Dialect (Gurmukhi characters) for review. It is the first book of its kind in the Punjabi language and displays the greatest research work on the part of the author-- Bawa Budh Singh, Executive Engineer,—Sargodha—who has very carefully collected the lives of all the Punjabi poets and given them in one place.

After giving a brief sketch about the Punjabi literature, and its deficiency amongst the Sikh masses, the author has begun from Guru Nanak Dev ji and given a brief sketch and few selected lines of each of the poets, *viz.*, Kabir, Farid, Bhai Nand Lal, Bula Shah, Jallan, Madho Lal Hussain etc. However, we deprecate the idea of putting Guru Nank, etc.. with other poets because their Bani was a revealed one. Otherwise we admit that no one ever attempted to collect thus the lives of the Punjabi poets and give an intelligent criticism of their works. Such efforts ought to be encouraged very much by the Sikh public. We recommend the book very strongly for a prize to the Punjab Text Book Committee.

We are given to understand that its second part is also under preparation, and will contain most of the poets like Warris, Hafiz, Fazal, etc.

*Khalsa Advocate.*

PATRONAGE OF LITERTURE—The Punjab Government has awarded Rupees 200 to Sardar Budh Singh, Executive Engineer, the talented author of the valuable book in Gurmukhi entitled, *Hans Chog*, an authology of Punjabi Poets. It is the first book of its kind in Punjabi and we are exceedingly glad to see that the author has been encouraged in his labour of love.

*Tribune*

## ਵੱਲੋਂ ਸਰਦਾਰ ਕਾਹਨ ਸਿੰਘ ਜੀ ਰਿਆਸਤ ਪਟਿਆਲਾ
## ਤਾਰੀਖ ੧੩ ਅਪ੍ਰੈਲ ੧੯੧੫

੧ ਓ ਸਤਿਗੁਰਪ੍ਰਸਾਦਿ ॥

ਪੰਥ ਰਤਨ ਬਾਵਾ ਬੁਧ ਸਿੰਘ ਸਾਹਿਬ ਦੀ ਸੰਕਲਿਤ ਕੀਤੀ "ਹੰਸ ਚੋਗ" ਪੜ੍ਹਕੇ ਮੇਰਾ ਚਿੱਤ ਅਤੀ ਅਨੰਦ ਹੋਯਾ, ਉਨ੍ਹਾਂ ਨੇ ਅਤੀ ਉੱਤਮ ਰੀਤੀ ਨਾਲ ਪੰਜਾਬੀ ਕਾਵ੍ਯ ਸੰਬੰਧੀ ਖੋਜ ਕੀਤੀ ਹੈ ਅਰ ਮਨੋਹਰ ਰਚਨਾ ਇਕੱਤ੍ਰ ਕਰਕੇ ਪੰਜਾਬੀ ਦੇ ਪ੍ਰੇਮੀਆਂ ਨੂੰ ਲਾਭ ਪਹੁੰਚਾਇਆ ਹੈ ॥

ਵਾਹਿਗੁਰੂ ਦਾ ਧੰਨ੍ਯਵਾਦ ਹੈ ਕਿ ਮਾਤ੍ਰ ਭਾਸ਼ਾ ਦੇ ਪ੍ਰੇਮੀ ਬਾਵਾ ਸਾਹਿਬ ਜੈਸੇ ਉਤਪੰਨ ਹੋਗਏ ਹਨ ਜਿਨ੍ਹਾਂ ਦੇ ਯਤਨ ਨਾਲ ਹੁਣ ਉਸਦੀ ਦਰਿਦ੍ਰ ਦਸ਼ਾ ਨਹੀਂ ਰਹਗੀ ਕਿੰਤੂ ਸਰਬ ਗੁਣ ਭਾਤ ਹੋਕੇ ਸਭ੍ਯ ਸਭਾ ਵਿੱਚ ਉੱਚ ਪਦਵੀ ਪ੍ਰਾਪਤ ਕਰੇਗੀ॥

ਕਾਹਨ ਸਿੰਘ ।

# ਹੰਸ ਚੋਗ ਤੇ ਰੀਵਿਉ

## ਸ੍ਰ: ਪੂਰਨਸਿੰਘ ਜੀ ਡੇਰਾ ਦੂਨ ਵੱਲੋਂ

ਏਹ ਰੀਵਿਉ ਕੋਈ ਕਾਲਮ ਲੰਮਾ ਖ਼ਾਲਸਾ ਸਮਾਚਾਰ ਵਿੱਚ ਪੈਹਲੀ ਜੁਲਾਈ ੧੯੧੫ ਤੋਂ ਲੈਕੇ ੧੨ ਅਗਸਤ ਤਕ ਛਪਦਾ ਰਿਹਾ । ਉਸਦੀ ਪੂਰੀ ਨਕਲ ਕੋਲ ਨਾ ਹੋਨ ਕਰਕੇ ਹੁਨ ਇਸ ਥਾਂ ਉਹ ਨਹੀਂ ਛਾਪਿਆ ਜਾ ਸਕਦਾ —**ਲਖਕ** ਜੀ ਖਿਮਾ ਕਰਨ ॥

ਹੋਰ ਸਜਨ ਜਿਨ੍ਹਾਂਨੇ ਰੀਵਿਉ ਲਿਖੇ ਸਨ ਉਨ੍ਹਾਂਦਾ ਧੰਨਜਬਾਦ ਕੀਤਾ ਜਾਂਦਾ ਹੈ ਐਤਕੀ ਕਾਹਲ ਵਿੱਚ ਸਾਰੇ ਨਹੀ ਛਪਾਏ ਜਾ **ਸਕਦੇ, ਅਗਲੀ ਕਿਸੇ ਐਡੀਸ਼ਨ ਵਿੱਚ ਛਾਪੇ ਜਾਨਗੇ ॥**

# ਤਤਕਰਾ

**ਨੋਟ:**—ਇਸ ਤਤਕਰੇ ਵਿੱਚ ਡਿਕਸ਼ਨਰੀ ਦਾ ਕ੍ਰਮ ਵਰਤਿਆ ਗਿਆ ਹੈ॥

# ਅਸ਼ੁੱਧੀ ਪੱਤ੍ਰ

| ਪੰਨਾਂ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੩ | ੧੯ | ਚ | ਵਿੱਚ |
| | ੨੦ | ਦਸਨੇ | ਦਸਨਾ |
| ੫ | ੧ | ਜ | ਜਾਂ |
| | ੧੯ | ` | ਤੇ |
| ੬ | ੧੨ | ੍ਰੀ | ਤ੍ਰੀ |
| | ੧੨ | ਨਨਾਂ | ਨੈਨਾਂ |
| | ੨੦ | ਨਜ਼ਾ` | ਨਜ਼ਾਰੇ |
| | ੨੫ | ਰੱਲਾਂ | ਗੱਲਾਂ |
| ੭ | ੨੬ | ਵੇ` | ਵੇਖੇ |
| ੮ | ੧੮ | ਛਬੇ | ਛਾਬੇ |
| ੯ | ੧ | ਨਾਰਹ | ਨਾਰਾਂ |
| ੧੨ | ੧੨ | ਵੱਚ | ਵਿਚ |
| ੧੩ | ੩ | ਡਡ | ਡੰਡ |
| ੧੪ | ੧੯ | ਬਾਬਲੇ ਅਕਬਾਲ | ਬਾਬਲੇ ਦਾ ਅਕਬਾਲ |
| ੧੫ | ੨੦ | ੁੱਖ | ਰੁੱਖ |
| ੧੭ | ੧ | ਬਾਲਗ਼ਾ | ਮੁਬਾਲਗ਼ਾ |
| ੧੮ | ੧੭ | ਜੈੱ | ਜੋੱ |
| ੧੯ | ੨੧ | ਉਰ | ਉਰਦੂ |
| ੨੨ | ੫ | ਇਨ੍ਹਾਂ | ਉਨ੍ਹਾਂ |
| ੨੬ | ੨੪ | ਿੱਚ | ਵਿੱਚ |
| ੨੭ | ੨ | ਿੱਚ | ਵਿੱਚ |
| ੨੮ | ੨੨ | ਨਜ਼ਕ | ਨਾਜ਼ਕ |
| ੨੮ | ੨੪ | ਭਠ | ਹੋਨ |
| ੨੯ | ੩ | FIVE RTS | FINE AR |

| ਪੰਨਾਂ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੨੯ | ੭ | ਨੂਪਨ | ਨੂਪਨ |
| | ੨੪ | ਸਚ | ਸੋਚ |
| ੩੩ | ੨੩ | ਤੰਬਰੇ | ਤੰਬੂਰੇ |
| ੩੯ | ੨੬ | ਿ ਸਿਆ | ਕਿੱਸਿਆਂ |
| ੪੦ | ੨੩ | ਚਾ | ਪਿਆਰ |
| ੪੨ | ੨੨ | ਰਸ ਕਰਦੀ | ਕਰਦੀ ਹੈ |
| ੪੫ | ੩ | ਲੜੀਦਾ ਹੈ | ਲੋੜੀਦਾ ਹੈ |
| ੪੭ | ੨੦ | ੈਕਰ | ਡੈਨਰ |
| ੪੮ | ੨੧ | ਲੇਖਨੀ ਤੋਂ | ਲੇਖਨੀ ਤੋਂ। |
| ੫੭ | ੩ | ਕਵਤਾ ਦਾ ਅਸਰ ਦੇਨ ਦੀ | ਕਵਤਾ ਦਾ ਅਸਰ ਦੇਸ ਦੀ |
| ੫੯ | ੧੧ | ਵਲਤ | ਵਲੈਤ |
| ੬੦ | ੮ | ਅਪਨ | ਅਪਨੇ |
| ੬੧ | ੨੬ | ਹੀਨਾ | ਹੀਨਾ ਹੈ |
| ੬੮ | ੨੨ | ਹਿੰ_ | ਹਿੰਦੂ |
| ੭੨ | ੨੪ | ਵੇਰ | ਵੇਰ |
| ੭੩ | ੧੧ | ਔਰ ਇਕ | ਓਦਰ ਇਕ |
| ੭੯ | ੨੭ | ਕੌਪੜਾ | ਕੱਪੜ |
| ੮੦ | ੧੧ | ਬਾਂਦ | ਬਾਂਝ |
| ੮੧ | ੨੫ | ਪਤਨ | ਪਵਨ |
| ੮੩ | ੩ | ੇਲਨ | ਮੇਲਨ |
| ੮੩ | ੬ | ਿ ਛ | ਗਿਛ |
| ੯੦ | ੧੨ | ਦ ਬਤਕਾਂ | ਦੋ ਬਤਕਾਂ |
| | ੧੭ | ਕ ੋਨ | ਕਰਨ |
| ੯੧ | ੧੮ | ਕੌ | ਕੀ |

| ਪੰਨਾ | ਸਤਰ | ਅਸ਼ੁਧ | ਸ਼ੁਧ |
|---|---|---|---|
| ੧੦੧ | ੮ | ਮਰਤ | ਮੂਰਤ |
| ੧੦੦ | ੧ | ੱਤ | ਮੱਤ |
| ੧੦੩ | ੧੨ | ਦਾ | ਦੀ |
| ੧੦੯ | ੩ | ਜੱਰ | ਜ਼ਿੱਦ |
| ੧੧੩ | ੨੪ | ਤੋਂ | ਤੇ |
| ੧੨੦ | ੮ | Heroin | Heroine |
| ੩੩ | ੩ | ਦੂਚਕ | ਚੂਚਕ |
| ੧੩੫ | ੨੮ | ਹੁੰਦੀਆ | ਹੁੰਦੀਆ |
| ੧੪੨ | ੮ | ਹੀ ਹਾਲ | ਏਹੀ ਹਾਲ |
| | | ਹਾਂ | ਕੀ |
| | ੨੫ | ੇਰੀਆਂ | ਤੇਰੀਆਂ |
| ੧੫੫ | ੧੧ | ੋਇਆ | ਹੋਇਆ |
| ੧੬੧ | ੨੭ | ਇਕ | ਇਸ |
| ੧੬੩ | ੧੬ | ਿੱਚ | ਵਿੱਚ |
| ੧੬੪ | ੭ | ਸਿੰਗਾਰ | ਸ਼ਿੰਗਾਰ |
| ੧੬੪ | ੧੬ | ੋਜੀ | ਖੋਜੀ |
| ੧੬੪ | ੨੩ | ਂਜਾਬੀ | ਪੰਜਾਬੀ |
| ੧੬੯ | ੧੬ | ਕਲ | ਕਲ |
| ੧੭੨ | ੨੭ | ਨੂੰ ੱਡ | ਨੂੰ ਛੱਡ |
| ੧੭੩ | ੧੫ | ਖਰਾਜੀਆਂ | ਖਾਰਜੀਆਂ |
| ੧੭੩ | ੨੩ | ਹਾਸ਼ਮ | ਹਾਸ਼ਮੀ |
| ੧੭੪ | ੨੧ | ੌਸ਼ਨ | ਰੌਸ਼ਨ |
| ੧੭੫ | ੬ | ਸ਼ਾਰੀਰੀ | ਸ਼ਾਇਰੀ |
| ੧੭੮ | ੧੪ | ਹੋਰ ਰੰਗ | ਹੋਰ ਰੰਗੇ |
| | ੨੫ | ,ਡੈਰਨ ਵਲ, | ,ਡੈਗਨ ਵਲ ਵਲ |
| ੧੮੦ | ੨੩ | [illegible] | ਸੁਹਾਵੇ |
| ੧੮੩ | ੨੮ | ਤਵੇਨ, | ਤ੍ਵੇਨ |

# ਹੰਸ ਚੋਗ

ਏਹ ਕੋਇਲਕੂ ਦੀ ਵੱਡੀ ਭੈਨ ਹੈ । ਪੰਜਾਬੀ ਕਵੀਆਂ ਸੰਬੰਧੀ ਸ਼੍ਰੇਨੀ ਦੀ ਪੈਹਲੀ ਪੋਥੀ, ਇਸ ਵਿੱਚ, ਸ੍ਰੀ ਗੁਰੂ ਨਾਨਕ, ਬਾਬਾ ਫ਼ਰੀਦ, ਸਿੱਖ ਗੁਰੂ ਸਾਹਿਬਾਨ, ਸ਼ਾਹ ਹੁਸੈਨ, ਛੱਜੂ ਭਗਤ, ਬੁੱਲ੍ਹਾ ਸ਼ਾਹ, ਭਾਈ ਗੁਰਦਾਸ, ਅਲੀ ਹੈਦਰ, ਚੂਹੜ, ਆਦ ਕਵੀਆਂ ਦਾ ਸੰਖੇਪ ਹਾਲ ਅਰ ਉਨ੍ਹਾਂ ਦੀ ਕਵਿਤਾ ਦੀ ਵਨਗੀ ਹੈ ॥

ਇਸ ਪੁਸਤਕ ਦੀ ਵਿਦਵਾਨਾਂ ਨੇ ਚੰਗੀ ਕਦਰ ਕੀਤੀ ਹੈ ਅਰ ਕੁਝ ਕੁ ਪ੍ਰੈਸ ਦੀਆਂ ਰਾਵਾਂ ਵਨਗੀ ਮਾਤ੍ਰ ਲਿਖੀਆਂ ਹਨ, ਜ਼ਰੂਰ ਮੰਗਾ ਕੇ ਪੜ੍ਹੋ ॥

ਮੋਖ—ਵਧੀਆ ਕਾਗਜ਼ ੧)

ਮਾਮੂਲੀ ਕਾਗਜ਼ ॥।)

ਮਿਲਨ ਦਾ ਪਤਾ :—

ਬਾਵਾ ਬੁਧਸਿੰਘ

ਐਗਜ਼ੈਕਟਿਵ ਇੰਜੀਨੀਅਰ ਸਰਗੋਧਾ